# ਸਿੱਖ ਫੁਲਵਾੜੀ

ਸਾਲ 25 ਜਨਵਰੀ 2005 ਨਾਨਕਸ਼ਾਹੀ ਸੰਮਤ ੫੩੬ ਅੰਕ 6



**ਸਿੱਖ ਫੁਲਵਾੜੀ** ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ ਵਲੋਂ ਸਭ ਸਕੂਲਾਂ, ਸਮਾਜਕ ਸਿੱਖਿਆ ਕੇਂਦਰਾਂ ਤੇ ਲਾਇਬਰੇਰੀਆਂ ਲਈ ਪੱਤਰ ਨੰਬਰ 332813-7-1981 ਰਾਹੀਂ ਪ੍ਰਵਾਨਿਤ ਹੈ।

**ਚੰਦਾ ਭੇਜਣ ਦਾ ਪਤਾ**

**ਸਿੱਖ ਫੁਲਵਾੜੀ**, 1051/14, ਫੀਲਡ ਗੰਜ, ਲੁਧਿਆਣਾ-141008
ਫੋਨ : 0161-5021815, **ਫੈਕਸ** : 0161-2661050

**ਸਬ ਆਫਿਸ** : C-135, ਮਾਨ ਸਰੋਵਰ ਗਾਰਡਨ,
ਨਵੀਂ ਦਿੱਲੀ-110015 ਫੋਨ : 011-25413986

**ਜਲੰਧਰ ਸਬ ਆਫਿਸ** : ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ
ਮਾਡਲ ਹਾਊਸ ਰੋਡ, ਬਸਤੀ ਸ਼ੇਖ, ਜਲੰਧਰ-144 002
ਫੋਨ : 0181-2430547

**ਜੰਮੂ ਸਬ ਆਫਿਸ** : 36, ਗੁਰਦੁਆਰਾ ਸਿੰਘ ਸਭਾ ਕੰਪਲੈਕਸ,
ਸੈਕਟਰ 2, ਗੁਰੂ ਨਾਨਕ ਨਗਰ, ਜੰਮੂ। ਫੋਨ : 0191-2439489

**ਸਾਲਾਨਾ ਚੰਦਾ** : ਦੇਸ਼ : 60 ਰੁ:, ਵਿਦੇਸ਼ : 600 ਰੁ: ($15)
**ਲਾਈਫ ਮੈਂਬਰਸ਼ਿਪ** : ਦੇਸ਼ : 600 ਰੁ: ਵਿਦੇਸ਼ : 6000 ਰੁ:($150)

ਇਕ ਕਾਪੀ : 8 ਰੁਪਏ

E-mail : smcludh@satyam.net.in

## ਗੁਰਪੁਰਬ ਅਤੇ ਇਤਿਹਾਸਕ ਦਿਹਾੜੇ

ਪ੍ਰਕਾਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ..................5 ਜਨਵਰੀ
ਸ਼ਹੀਦੀ ਜੋੜ ਮੇਲਾ ਮੁਕਤਸਰ ਸਾਹਿਬ ..............13 ਜਨਵਰੀ
ਪ੍ਰਕਾਸ਼ ਸ੍ਰੀ ਗੁਰੂ ਹਰਿਰਾਇ ਜੀ ......................31 ਜਨਵਰੀ

## ਤਤਕਰਾ



# ਸ੍ਵੈ-ਹੀਣਤਾ ਤੋਂ ਸ੍ਵੈ-ਅਭਿਮਾਨ

ਰਾਤ ਦੇ ਹਨ੍ਹੇਰੇ ਨੂੰ ਚੀਰਦਾ ਹੋਇਆ ਸੂਰਜ ਜਦੋਂ ਚੜ੍ਹਦਾ ਹੈ ਤਾਂ ਇਸ ਦਾ ਰੰਗ ਗੁਲਾਲ ਹੁੰਦਾ ਹੈ। ਜਿਸ ਚੀਜ਼ ਉੱਤੇ ਵੀ ਚੜ੍ਹਦੇ ਹੋਏ ਸੂਰਜ ਦੀਆਂ ਕਿਰਨਾਂ ਪੈਂਦੀਆਂ ਹਨ, ਉਹ ਵੀ ਲਾਲ ਰੱਤੀ ਹੋ ਜਾਂਦੀ ਹੈ। ਕਦੇ ਪਹਾੜਾਂ ਦੀਆਂ ਟੀਸੀਆਂ 'ਤੇ ਢਠੀ ਪਈ ਜੰਮੀ ਹੋਈ ਬਰਫ਼ ਨੂੰ ਹੀ ਵੇਖੋ, ਸੂਰਜ ਦੀਆਂ ਲਾਲ ਕਿਰਨਾਂ ਨਾਲ ਉਹ ਵੀ ਲਾਲੀ ਦੀ ਭਾਹ ਦੇਣ ਲੱਗ ਪੈਂਦੀ ਹੈ। ਵਗਦੇ ਹੋਏ ਦਰਿਆ ਤੇ ਨਦੀਆਂ ਦੇ ਪਾਣੀ ਵੀ ਸੋਨ ਸੁਨਹਿਰੇ ਹੋ ਕੇ ਘੁੰਮਰ ਪਾਉਂਦੇ ਅਕਸਰ ਨਜ਼ਰ ਆਉਂਦੇ ਹਨ। ਅਕਾਸ਼ ਤੋਂ ਨਿਆਸਰੇ ਹੋ ਕੇ ਡਿੱਗੀਆਂ ਤ੍ਰੇਲ ਦੀਆਂ ਬੂੰਦਾਂ ਵੀ ਲਾਲ ਰੱਤੀਆਂ ਹੋ ਕੇ ਖ਼ੂਬਸੂਰਤ ਲੱਗਣ ਲੱਗ ਪੈਂਦੀਆਂ ਹਨ। ਇਸ ਤਰ੍ਹਾਂ ਆਖ ਲਈਏ ਕਿ ਚੜ੍ਹਦਾ ਹੋਇਆ ਸੂਰਜ ਲਾਲੀ ਵੰਡਦਾ ਹੈ, ਡਿੱਗਿਆਂ ਨੂੰ, ਢੱਠਿਆਂ ਨੂੰ, ਲੜਖੜਾਂਦਿਆਂ ਨੂੰ ਤੇ ਅੱਧਵਾਟੇ ਹੋਏ ਅਟਕਿਆਂ ਨੂੰ। ਜਿਸ ਨੇ ਸੂਰਜ ਦੀਆਂ ਇਹਨਾਂ ਕਿਰਨਾਂ ਦਾ ਨਿੱਘ ਮਾਣਿਆ, ਉਹ ਖਿੜ ਉਠਿਆ ਤੇ ਲਾਲ ਰੱਤਾ ਹੋ ਗਿਆ। ਇਹ ਤਾਂ ਕੇਵਲ ਦਰਸ਼ਨਾਂ ਦੀ ਦਾਤ ਹੈ ਪਰ ਜਿਸਨੇ ਕਿਤੇ ਦਰਸ਼ਨ ਦੇ ਨਾਲ ਪਰਸਨ ਵੀ ਹਾਸਿਲ ਕਰ ਲਿਆ ਉਹ ਤਾਂ ਫਿਰ ਸੂਰਜ ਦਾ ਰੂਪ ਹੀ ਬਣ ਜਾਂਦਾ ਹੈ ਤੇ ਸਦਾ ਰੌਸ਼ਨ ਤੇ ਤੇਜ ਪ੍ਰਚੰਡ ਰਹਿੰਦਾ ਹੈ।

ਇਹ ਤਾਂ ਗੱਲ ਹੈ ਸੂਰਜ ਦੇ ਦਰਸ਼ਨਾਂ ਦੀ ਤੇ ਜਿਸ ਨੇ ਕਦੇ ਸੂਰਜਾਂ ਦੇ ਸੂਰਜ ਦੇ ਦਰਸ਼ਨ ਦੇ ਨਾਲ ਪਰਸਨ ਵੀ ਹਾਸਿਲ ਕਰ ਲਿਆ ਉਹ ਤਾਂ ਫਿਰ ਤਾਣੇ ਪੇਟੇ ਵਾਂਗ ਉਸ ਨਾਲ ਹੀ ਰਲ ਗਿਆ, ਪ੍ਰੋਤਾ ਗਿਆ। ਉਸ ਪਿਆਰੇ ਨਾਲ ਪ੍ਰੋਤੇ ਹੋਏ ਦੀ ਕਥਾ ਕਿਵੇਂ ਬਿਆਨ ਕੀਤੀ ਜਾਏ? ਕੋਈ ਆਖੇ ਤੇ ਕਿਵੇਂ ਆਖੇ? ਕੋਈ ਆਖੇ ਤਾਂ ਕੀ ਆਖੇ? ਬੁਧ ਸੁਧ ਸੁਰਤਿ ਤੇ ਬੋਲ ਹੈਰਾਨ ਕਰਨ ਵਾਲੇ ਹਨ। ਪਰ ਖ਼ਿਆਲ ਰੱਖਣਾ, ਬਿਨਾਂ ਕਹਿਣ ਸੁਣਨ ਤੋਂ ਸੰਸਾਰ ਨਾਲ ਤਾਲਮੇਲ ਨਹੀਂ ਜੁੜਦਾ ਤੇ ਇਸ ਲਈ ਕੁਝ ਕਹਿਣਾ ਲਾਜ਼ਮੀ ਹੈ। ਉਨ੍ਹਾਂ ਬਾਰੇ ਵੀ ਜਿਨ੍ਹਾਂ ਦੇ ਦਰਸ਼ਨਾਂ ਦਾ ਜਲਾਲ ਤੇ ਜਮਾਲ ਬਿਆਨ ਕਰਨ ਲੱਗਿਆਂ ਮੂੰਹ ਸੁਆਦ ਨਾਲ ਭਰ ਜਾਂਦਾ ਹੈ ਤੇ ਗੂੰਗੇ ਦੀ ਮਠਿਆਈ ਬਣ ਕੇ ਹੀ ਰਹਿ ਜਾਂਦਾ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਵੀ ਕੁਝ ਕਹਿਣ ਵਿਚ ਇਹ ਹੀ ਸਮੱਸਿਆ ਹੈ। ਆਪ ਸੂਰਜਾਂ ਦੇ ਸੂਰਜ ਕਰਤਾਪੁਰਖ ਵਾਹਿਗੁਰੂ ਨਾਲ ਅਭੇਦ ਹੋ ਚੁੱਕੇ ਸਨ। ਅਭੇਦ ਹੋਏ ਪ੍ਰੀਤਮ-ਰਾਤੇ ਦੀ ਬਾਤ ਕਹਿਣ ਵਿਚ ਫ਼ਖ਼ਰ ਵੀ ਮਹਿਸੂਸ ਹੁੰਦਾ ਹੈ ਤੇ ਥੋੜ੍ਹੀ ਘਬਰਾਹਟ ਵੀ। ਲਿਖਣ ਵਾਲੀ ਕਲਮ ਮਾਣ ਵੀ ਮਹਿਸੂਸ ਕਰਦੀ ਹੈ ਤੇ ਕੰਬਦੀ ਵੀ ਹੈ ਕਿਤੇ ਪਿਆਰੇ ਦੇ ਪਿਆਰ ਵਿਚ ਰੰਗੇ ਸੂਰਜਾਂ ਦੇ ਸੂਰਜ ਬਣੇ ਹੋਏ 'ਸਾਹਿਬੇ ਕਮਾਲ' ਦੀਆਂ ਵਡਿਆਈਆਂ ਲਿਖਣ ਵਿਚ ਕਮੀ ਨਾ ਰਹਿ ਜਾਏ।

ਇਹ ਬਿਲਕੁਲ ਸੱਚ ਹੈ ਕਿ ਉਸ ਵਕਤ ਭਾਰਤ ਦੀ ਤਕਦੀਰ ਬਦਲ ਗਈ ਜਦੋਂ ਪਟਨੇ ਦੀ ਧਰਤੀ ਤੇ ਵਿਸ਼ਵ ਨੂਰ ਗੋਬਿੰਦ ਰਾਏ ਦੇ ਰੂਪ ਵਿਚ ਆਗਮਨ ਹੋਇਆ। ਇਕ ਧਰਮੀ ਸਯਦ ਭੀਖਣ ਸ਼ਾਹ ਜੋ ਲੋਕਾਂ ਦੀ ਆਪਸੀ ਪਾਟੋ ਧਾੜ ਤੋਂ ਤ੍ਰਭਕਿਆ ਹੋਇਆ ਸੀ, ਆਪਣੇ ਮਾਨਸਿਕ ਸ਼ੰਕੇ ਦੀ ਨਵਿਰਤੀ ਲਈ ਘੁੜਾਮ ਤੋਂ ਚੱਲ ਕੇ ਪਟਨੇ ਸ਼ਹਿਰ ਦੀ ਪਾਵਨ ਧਰਤ 'ਤੇ ਪਹੁੰਚ ਗਿਆ। ਦਰਸ਼ਨ ਕੀਤੇ ਸਿਜਦਾ ਕੀਤਾ ਤੇ ਉਸਦਾ ਮਨ-ਤਨ ਠੰਡਾ ਸੀਤਲ ਹੋ ਗਿਆ। ਜਲਦੇ ਹੋਏ ਨੂੰ ਕਿਸੇ ਨੇ ਪਿਆਰ ਦੀ ਤੱਕਣੀ ਨਾਲ ਹੀ ਸੀਤਲ ਕਰ ਦਿੱਤਾ। ਪਿਆਰ ਦੀ ਤੱਕਣੀ ਵਿਚ ਠੰਢਾ ਸੀਤ ਹੋਇਆ ਇਹ ਫਕੀਰ ਚਾਉ ਤੇ ਉਮਾਹ ਨਾਲ ਪੁਕਾਰ ਉੱਠਿਆ ਕਿ ਹੁਣ ਤੱਕ ਮਨੁੱਖਾਂ ਦੀਆਂ ਧਿਰਾਂ ਤੇ ਧੜੇ ਹੀ ਜਿੱਤਦੇ ਰਹੇ ਹਨ, ਹੁਣ ਧੜੇ ਨਹੀਂ, ਮਨੁੱਖਤਾ ਜਿੱਤੇਗੀ ਤੇ ਮਨੁੱਖੀ ਸਾਂਝ ਦਾ ਝੂਟਾਲਾ ਹੋਵੇਗਾ। ਸਯਦ ਦੇ ਇਹ ਬੋਲ ਸੰਸਾਰ ਵਿਚ ਦਿਨ ਚੜ੍ਹਨ ਦੀ ਨਿਸ਼ਾਨੀ ਸਨ। ਮਨੁੱਖੀ ਸਮਾਜ ਵਿਚ ਜਦੋਂ ਅਨਿਆਂ, ਅਤਿਆਚਾਰ, ਆਪਸੀ ਝਗੜੇ, ਅਸਮਾਨਤਾ, ਅਗਿਆਨਤਾ ਤੇ ਲੁੱਟ-ਖਸੁੱਟ ਦਾ ਬੋਲਬਾਲਾ ਹੋਵੇ ਤਾਂ ਹਨ੍ਹੇਰਾ ਘੁੱਪ ਹੀ ਕਿਹਾ ਜਾਂਦਾ ਹੈ। ਜਦੋਂ ਨਿਆਂ, ਬਰਾਬਰੀ, ਇਨਸਾਫ਼, ਹੱਕ ਤੇ ਆਪਸੀ ਪ੍ਰੇਮ ਦੇ ਆਧਾਰ ਉੱਤੇ ਮਾਨਵੀ ਕਦਰਾਂ ਕੀਮਤਾਂ ਦੀ ਉਸਾਰੀ ਹੋਵੇ ਤਾਂ ਉਸ ਨੂੰ ਪਹੁ-ਫੁਟਾਲਾ ਜਾਂ ਰੌਸ਼ਨੀ ਕਿਹਾ ਜਾਂਦਾ ਹੈ। ਬਾਲਾ ਪ੍ਰੀਤਮ ਦੇ ਆਗਮਨ ਨਾਲ ਹਨ੍ਹੇਰਾ ਸਰਕਣਾ ਸ਼ੁਰੂ ਹੋ ਚੁੱਕਾ ਸੀ ਤੇ ਸੱਚ ਦੇ ਸੂਰਜ ਨਾਲ

ਰੌਸ਼ਨੀ ਬਿਖਰਨੀ ਸ਼ੁਰੂ ਹੋ ਚੁੱਕੀ ਸੀ।

ਆਪ ਜੀ ਦੇ ਆਗਮਨ ਤੋਂ ਪਹਿਲਾਂ ਹੀ ਨਵੇਂ ਸਾਜੇ ਜਾ ਰਹੇ ਸਮਾਜ ਦੀਆਂ ਨੀਹਾਂ ਉਸਰ ਚੁੱਕੀਆਂ ਸਨ। ਜਗਤ ਤਾਰਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਇਸ ਉਸਾਰੇ ਜਾ ਰਹੇ ਕੌਮੀ ਮਹਿਲ ਦੀ ਪਹਿਲੀ ਪਉੜੀ ਸਨ, ਨੇ ਸਿਦਕ ਦਿਲੀ ਤੇ ਪਿਆਰ ਨਾਲ ਮਨੁੱਖਤਾ ਨੂੰ ਏਕੇ ਵਿਚ ਪ੍ਰੋਣ ਲਈ **"ਸਾਹਿਬ ਮੇਰਾ ਏਕੋ ਹੈ ਏਕੋ ਹੈ ਭਾਈ ਏਕੋ ਹੈ ॥"** ਦਾ ਮਿੱਠਾ ਤੇ ਦਿਲ ਦੀਆਂ ਗਹਿਰਾਈਆਂ ਤੱਕ ਪਹੁੰਚ ਕਰਨ ਵਾਲਾ ਇਲਾਹੀ ਗੀਤ ਛੇੜਿਆ ਅਤੇ ਭਾਈ ਮਰਦਾਨਾ ਜੀ ਨੇ ਇਸ ਇਲਾਹੀ ਸ਼ਬਦ ਨੂੰ ਰਬਾਬ ਦੀਆਂ ਤੰਦਾਂ ਵਿਚ ਪਾ ਕੇ ਗਾਇਆ। ਜਿੱਥੇ-ਜਿੱਥੇ ਵੀ ਬਾਬੇ ਦੇ ਮਿੱਠਬੋਲੜੇ ਇਲਾਹੀ ਸ਼ਬਦ ਦੀ ਮਧੁਰ ਆਵਾਜ਼ ਪਹੁੰਚੀ ਉਥੇ ਉਥੇ ਰਾਜੇ, ਫਕੀਰ, ਅਮੀਰ-ਗਰੀਬ, ਬ੍ਰਾਹਮਣ-ਮੌਲਾਣੇ, ਕਾਜ਼ੀ, ਇਸਤਰੀ-ਪੁਰਖ ਤੇ ਕੁਝ ਅਭਿਮਾਨੀ ਤੇ ਸ਼ੂਦਰ ਸਭ ਕੀਲੇ ਗਏ। ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਮਈ ਬਾਣੀ ਅਤੇ ਭਗਤ ਬਾਣੀ ਦਾ ਸੰਪਾਦਨ ਕਰਕੇ ਆਦਿ ਗ੍ਰੰਥ ਦਾ ਰੂਪ ਦਿੱਤਾ ਤੇ 'ਪੋਥੀ ਪ੍ਰਮੇਸ਼ਰ ਕਾ ਥਾਨ' ਮਨੁੱਖ ਮਾਤਰ ਦੇ ਪਾਰ ਉਤਾਰੇ ਲਈ ਬਾਣੀ ਦਾ ਜਹਾਜ ਉਜਾਗਰ ਕਰ ਦਿੱਤਾ। ਨੌਵੇਂ ਸਤਿਗੁਰੂ ਧਰਮ ਦੀ ਅਨੂਠੀ ਮੂਰਤ ਹਨ। ਆਪਣਾ ਸੀਸ ਭੇਟ ਕਰਕੇ ਆਪ ਜੀ ਨੇ ਉਸਰ ਰਹੇ ਨਵੇਂ ਸਮਾਜ ਨੂੰ ਨਵਾਂ ਜੀਵਨ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਵਾਰਸ ਸਨ ਇਸ ਮਹਾਨ ਵਿਰਸੇ ਦੇ। ਸੰਗਤ, ਪੰਗਤ, ਸੰਗਠਨ, ਕੇਂਦਰੀ ਸਥਾਨ, ਸ਼ਬਦ ਬੋਹਿਥ ਗੁਰੂ ਗ੍ਰੰਥ ਸਾਹਿਬ ਜੀ, ਸੰਜਮ ਬਿਬੇਕ ਤੇ ਪਰਉਪਕਾਰ ਆਪ ਜੀ ਦਾ ਅਮੁੱਲ ਵਿਰਸਾ ਸੀ। ਇਸ ਅਮੁੱਲ ਵਿਰਸੇ ਅਤੇ ਅਕਾਲ ਪੁਰਖ ਦੀ ਇਕੋ ਇਕ ਓਟ ਉੱਤੇ ਅਟੱਲ ਵਿਸ਼ਵਾਸ ਰੱਖਦਿਆਂ ਆਪ ਜੀ ਨੇ ਨਵੇਂ ਸਮਾਜ ਦੀ ਸਿਰਜਨਾ ਕਰਕੇ ਗੁਰੂ ਪੰਥ ਦੀ ਨੀਂਹ ਰੱਖੀ। ਦੌਲਤ ਰਾਇ ਆਰੀਆ ਅਨੁਸਾਰ 'ਗੁਰੂ ਗੋਬਿੰਦ ਸਿੰਘ ਜੀ ਨੇ ਪਾਉਂ ਕੋ ਸਰ ਬਨਾ ਦੀਆ' ਜਿਸ ਗੁਰੂ ਨੇ ਨੀਵੇਂ ਤੋਂ ਨੀਵੇਂ ਮਨੁੱਖਾਂ ਨੂੰ ਸ਼ਸਤਰ ਫੜਾ ਕੇ ਦੇਸ਼ਾਂ ਨੂੰ ਫਤਹਿ ਕਰ ਲੈਣ ਵਾਲੇ ਬਣਾ ਕੇ 'ਕੀੜੇ ਕਾਰੇ' ਬੰਦਿਆਂ ਨੂੰ ਸਰਦਾਰੀ ਬਖ਼ਸ਼ਸ਼ ਕਰ ਦਿੱਤੀ, ਫਿਰ ਉਸ ਗੁਰੂ ਤੋਂ ਸਦਕੇ ਕਿਉਂ ਨਾ ਹੋਈਏ। ਜਿਸਨੇ ਆਪਣਾ ਸਭ ਕੁਝ ਕੁਰਬਾਨ ਕਰਕੇ, ਪੰਥ ਨੂੰ ਆਪਣਾ ਅਤੇ ਆਪਣੇ ਪ੍ਰੀਵਾਰ ਦਾ ਖੂਨ ਪਾ ਕੇ 'ਜਿਉ ਸਾਸ ਬਿਨਾਂ ਮਿਰਤਕ ਕੀ ਲੋਥਾ' ਬਣੇ ਹੋਏ ਮਨੁੱਖਾਂ ਦੀ ਜਨਮ ਮਰਨ ਦੀ ਤ੍ਰਾਸ ਮਿਟਾ ਕੇ 'ਪ੍ਰਮਾਤਮਾ ਦੀ ਮੌਜ' ਤੋਂ ਉਪਜੇ ਸੰਤ ਸਿਪਾਹੀ ਦਾ ਨਿਰੂਪਣ ਕਰਕੇ ਦੁਨੀਆਂ ਦੇ ਇਤਿਹਾਸ ਵਿਚ ਪਹਿਲੀ ਵਾਰ ਜਮਾਇਤੀ ਰਹਿਬਰੀ *(Collective Leadership)* ਦੀ ਨੀਂਹ ਰੱਖੀ। ਜਿਨ੍ਹਾਂ ਲੋਕਾਂ ਨੇ ਗੁਲਾਮੀ ਨੂੰ ਅਪਣਾਅ ਰੱਖਿਆ ਸੀ ਤੇ ਜਿਨ੍ਹਾਂ ਦੀ ਰਗ ਰਗ ਵਿਚ ਗੁਲਾਮੀ ਤੇ ਸ੍ਵੈ-ਹੀਣਤਾ ਸਮਾਈ ਹੋਈ ਸੀ ਉਨ੍ਹਾਂ ਲੋਕਾਂ ਦੀ ਵਿਚਾਰਧਾਰਾ ਬਦਲ ਦੇਣੀ ਕੋਈ ਖਾਲੇ ਦਾ ਵਾੜਾ ਨਹੀਂ ਸੀ। ਲਗਭਗ ਇਕ ਹਜ਼ਾਰ ਸਾਲ ਤੋਂ ਦੱਬੇ ਆ ਰਹੇ ਭਾਰਤੀਆਂ ਅੰਦਰ ਆਜ਼ਾਦੀ ਦੀ ਰੌਸ਼ਨੀ ਜਗਾ ਕੇ ਉਹਨਾਂ ਨੂੰ ਇੰਨਾ ਉੱਚਾ ਬਣਾ ਦਿੱਤਾ ਕਿ ਵੱਡੇ ਤੋਂ ਵੱਡੇ ਮਨੁੱਖ ਵੀ ਉਨ੍ਹਾਂ ਦੀ ਵਡਿਆਈ ਸਾਹਮਣੇ ਸਿਰ ਝੁਕਾ ਕੇ ਉਹਨਾਂ ਅੰਦਰ ਆਈ ਤਬਦੀਲੀ ਨੂੰ ਨਮਸਕਾਰ ਕਰਨ ਲੱਗੇ।

ਗੁਰੂ ਅਮਰਦਾਸ ਜੀ ਨੇ ਫੁਰਮਾਇਆ ਹੈ :

**ਮਨ ਤੂ ਜੋਤਿ ਸਰੂਪੁ ਹੈ**
**ਆਪਣਾ ਮੂਲੁ ਪਛਾਣੁ ॥** (੪੪੧)

ਮਨੁੱਖ ਆਪਣੇ ਜੋਤਿ ਸਰੂਪ ਹੋਣ ਦੀ ਵਡਿਆਈ ਭੁੱਲ ਚੁੱਕਾ ਸੀ ਉਸ ਦੇ ਜਿਹਨ ਅੰਦਰੋਂ ਅਨੁਭਵਤਾ ਖ਼ਤਮ ਹੋ ਚੁੱਕੀ ਸੀ ਕਿ ਉਹ ਤਾਂ ਪਾਤਸ਼ਾਹਾਂ ਦੇ ਪਾਤਸ਼ਾਹ ਦੀ ਅੰਸ਼ ਹੈ, ਉਹ ਨਿਮਾਣਾ ਤੇ ਨਿਤਾਣਾ ਤੇ ਅਨਾਥ ਕਿਵੇਂ ਹੋ ਸਕਦਾ ਹੈ? ਉਸ ਨੂੰ ਹੀਣਤਾ-ਭਾਵ ਕਿਵੇਂ ਸੋਭਦਾ ਹੈ? ਗੁਰੂ ਗੋਬਿੰਦ ਸਿੰਘ ਜੀ ਦੁਆਰਾ ਲਿਆਂਦੇ ਇਨਕਲਾਬੀ ਪਰਿਵਰਤਨ ਨਾਲ ਜੋਤਿ ਸਰੂਪ ਮਨੁੱਖ ਅੰਦਰ ਨਵੀਂ ਤਰੰਗ ਪੈਦਾ ਹੋਈ, ਅੰਦਰ ਝੁਣਝੁਣ ਜਿਹੀ ਛਿੜ ਗਈ, ਆਪਣੇ ਅੰਦਰੋਂ ਹੀ ਆਵਾਜ਼ ਸੁਣਾਈ ਦਿੱਤੀ—**ਮੈਂ ਸਿੰਘ ਹਾਂ, ਮੈਂ ਗੁਰੂ ਦਾ ਹਾਂ, ਹੁਣ ਮੈਨੂੰ ਕਿਸੇ ਦੀ ਮੁਥਾਜੀ ਕਰਨ ਦੀ ਕੀ ਲੋੜ ਹੈ?** ਹੁਣ ਉਸ ਨੂੰ ਸਮਝ ਆ ਗਈ ਸਰਬ ਸਮਰੱਥ ਪ੍ਰਭੂ ਉਸ ਦੇ ਪਾਸ ਬੈਠਾ ਹੈ ਤੇ ਗੁਰੂ-ਵਾਕ ਤੇ ਭਰੋਸਾ ਆ ਗਿਆ ਕਿ :

**ਤਿਨ ਚੂਕੀ ਮੁਹਤਾਜੀ ਲੋਕਨ ਕੀ**
**ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ ॥**
(੩੦੫)

ਮਹਾਨ ਇਨਕਲਾਬ ਸੀ ਮਨੁੱਖ ਦੀ ਸ੍ਵੈ-ਹੀਣਤਾ ਨੂੰ ਸ੍ਵੈ-ਮਾਣ ਵਿਚ ਬਦਲ ਦੇਣ ਦਾ। ਜਿਹੜੇ ਲੋਕ ਆਪਣੀ ਥਾਂ ਜੁੱਤੀ ਝਾੜਨ ਵਾਲੀ ਹੀ ਮੰਨਦੇ ਸਨ, ਉਨ੍ਹਾਂ ਅੰਦਰ ਸ੍ਵੈ-ਮਾਣ ਤੇ ਅਣਖ ਨੂੰ ਜਨਮ ਦੇ ਕੇ 'ਭੂਰਿਆਂ ਵਾਲੇ ਰਾਜੇ ਕੀਤੇ' ਦਾ ਪ੍ਰਤੱਖ ਨਜ਼ਾਰਾ ਸਾਹਿਬ ਨੇ ਸੰਸਾਰ ਸਾਹਮਣੇ ਪੇਸ਼ ਕਰ ਦਿੱਤਾ। ਇਹ ਹੀ ਸੀ ਦੌਲਤ ਰਾਇ ਦੇ 'ਪਾਉਂ ਕੋ ਸਰ ਬਣਾ ਦੀਆ' ਕਹਿਣ ਦਾ ਅਰਥ।

ਪਾਉਂ ਸੇ ਸਰ ਬਣੇ ਮਨੁੱਖ ਹੁਣ ਆਪਣੇ ਆਪ ਨੂੰ ਸ਼ਾਹੀ ਮਨੁੱਖ ਸਮਝਣ ਲੱਗ ਪਏ ਸਨ। ਕੀੜੇ ਕਾਰੇ ਮਨੁੱਖਾਂ ਤੋਂ ਸ਼ਾਹੀ ਮਨੁੱਖ ਭਾਵ ਸਿੰਘ ਬਣੇ ਮਨੁੱਖ

ਦੀ ਘਟਨਾ ਜਾਰਜ ਫਾਰਸਟਰ ਨੇ ਆਪਣੀ ਪੁਸਤਕ "A Journey from Bengal to England" ਦੇ ਸਫਾ 294-95 ਤੇ ਇਸ ਤਰ੍ਹਾਂ ਬਿਆਨ ਕੀਤੀ ਹੈ। "ਮੈਨੂੰ ਉਹ ਸਿੰਘ ਵੱਡੇ ਖੁਦਦਾਰ ਅਤੇ ਚੜ੍ਹਦੀ ਕਲਾ ਵਾਲੇ ਮਨੁੱਖ ਲੱਗਦੇ ਹਨ। ਇਕ ਵਾਰ ਮੈਂ ਇਕ ਘੋੜ ਸਵਾਰ ਸਿੱਖ ਨਾਲ ਕਈ ਦਿਨ ਸਫ਼ਰ ਕੀਤਾ ਅਤੇ ਭਾਵੇਂ ਮੈਂ ਉਸ ਨਾਲ ਜਾਣ ਪਛਾਣ ਬਣਾਉਣ ਦੀ ਕਈ ਵਾਰ ਪਹਿਲ ਕੀਤੀ ਪਰ ਉਸ ਨੇ ਹਰ ਵਾਰ ਮੇਰੇ ਵੱਲ ਵੱਡੀ ਬੇਪ੍ਰਵਾਹੀ ਹੀ ਦਿਖਾਈ। ਜਦੋਂ ਮੈਂ ਬੜੇ ਸਤਿਕਾਰ ਨਾਲ ਉਸ ਨੂੰ ਪੁੱਛਿਆ ਕਿ ਉਹ ਕਿਸ ਦੀ ਨੌਕਰੀ ਕਰਦਾ ਹੈ ਤਾਂ ਉਸ ਨੇ ਜੋ ਉੱਤਰ ਦਿੱਤਾ ਉਸ ਤੋਂ ਸਮੁੱਚੀ ਸਿੱਖ ਕੌਮ ਦਾ ਚਲਣ ਵੱਡੀ ਦ੍ਰਿੜ੍ਹਤਾ ਨਾਲ ਉੱਘੜਦਾ ਹੈ, ਉੱਤਰ ਦੇਣ ਸਮੇਂ ਉਸ ਦਾ ਬੋਲ, ਲਹਿਜੇ ਤੇ ਚਿਹਰੇ ਦੀ ਰੰਗਤ ਤੋਂ ਉਸ ਦਾ ਅੰਦਰ ਆਜ਼ਾਦੀ ਦੀ ਅਣਖ ਤੇ ਸ੍ਵੈ-ਮਾਣ ਦੀ ਦ੍ਰਿੜ੍ਹਤਾ ਨਾਲ ਭਖਦਾ ਮਲੂਮ ਹੁੰਦਾ ਸੀ। ਉਸ ਨੇ ਕਿਹਾ '**ਉਹ ਦੁਨੀਆਂ ਦੀ ਕਿਸੇ ਵੱਡੀ ਤਾਕਤ ਨੂੰ ਨਹੀਂ ਪਛਾਣਦਾ, ਉਸ ਨੂੰ ਤਾਂ ਕੇਵਲ ਆਪਣੇ ਸਤਿਗੁਰੂ ਦੀ ਹੀ ਕਾਣ ਤੇ ਮੁਥਾਜੀ ਹੈ ਜਿਸ ਦਾ ਉਹ ਸੇਵਕ ਹੈ।**'"

ਇਹ ਹੈ ਨਮੂਨਾ ਉਸ ਸਪਿਰਟ ਦਾ, ਮਨੁੱਖ ਅੰਦਰ ਆਈ ਤਬਦੀਲੀ ਦਾ, ਜੋ ਗੁਰੂ ਗੋਬਿੰਦ ਸਿੰਘ ਜੀ ਨੇ ਮਨੁੱਖ ਮਾਤਰ ਅੰਦਰ ਲੈ ਆਂਦੀ ਸੀ। ਯਾਦ ਰੱਖਣਾ ਇਹ ਉਹ ਇਨਕਲਾਬ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਉਹਨਾਂ ਲੋਕਾਂ ਅੰਦਰ ਲਿਆਂਦਾ ਜੋ ਹਜ਼ਾਰ ਬਰਸ ਤੋਂ ਜਾਬਰ ਹਾਕਮਾਂ ਦੀ ਜੁੱਤੀ ਤੇ ਹੱਥ ਠੋਕੇ ਬਣ ਚੁੱਕੇ ਸਨ। ਸਾਹਿਬ ਜੀ ਨੇ ਮਨੁੱਖ ਨੂੰ ਮਨੁੱਖ ਹੀ ਨਹੀਂ ਸਗੋਂ ਸੰਪੂਰਨ ਮਨੁੱਖ ਬਣਾਇਆ ਤੇ ਉਸ ਸੰਪੂਰਨ ਮਨੁੱਖ ਨੂੰ ਆਪਣਾ ਰੂਪ ਬਖ਼ਸ਼ ਕੇ ਖਾਲਸੇ ਦਾ ਨਾਮ ਦਿੱਤਾ। ਖਾਲਸਾ ਉਹ ਮਨੁੱਖ ਹੈ ਜਿਸ ਅੰਦਰ ਮਨੁੱਖਤਾ ਦੇ ਸਾਰੇ ਗੁਣ ਸ਼ਾਮਲ ਹਨ ਅਤੇ ਜਿਸ ਦੀ ਸਾਕਾਰ ਮੂਰਤ ਗੁਰੂ ਗੋਬਿੰਦ ਸਿੰਘ ਜੀ ਹਨ। ਭਾਈ ਗੁਰਦਾਸ ਜੀ (ਦੂਜੇ) ਇਸ ਅਦੁੱਤੀ ਲਾਸਾਨੀ, ਮਨੁੱਖੀ ਬੁਧੀ ਦੇ ਕਿਆਸ ਵਿਚ ਆ ਸਕਣ ਵਾਲੇ ਸਾਰੇ ਹੀ ਗੁਣਾਂ ਦੇ ਮੁਜਸਮਾਂ ਸੱਚੇ ਪਾਤਸ਼ਾਹ ਪ੍ਰਤੀ ਇਉਂ ਕਲਮਬੱਧ ਕਰਦੇ ਹਨ ਜੋ ਕਿ ਪੂਰੀ ਲੋਕਾਈ ਵਿਚ ਗੂੰਜ ਉਠੇ ਸ਼ਬਦ ਹਨ :

**ਵਹ ਪ੍ਰਗਟਿਉ ਮਰਦ ਅਗੰਮੜਾ**
**ਵਰਿਆਮ ਇਕੇਲਾ॥**

42 ਸਾਲ ਤੋਂ ਵੀ ਘੱਟ ਉਮਰ ਵਿਚ ਜੋ ਬਖ਼ਸ਼ਸ਼ਾਂ ਅਤੇ ਕਰਤੱਵ ਅਤੇ ਕੌਤਕ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੇ, ਉਹਨਾਂ ਨੂੰ ਕਲਮਬੰਦ ਕਰਨਾ ਮਨੁੱਖ ਦੇ ਵੱਸ ਦੀ ਗੱਲ ਨਹੀਂ ਹੈ। ਭਾਈ ਨੰਦ ਲਾਲ ਸਿੰਘ ਜੀ ਗੰਜਨਾਮਾ ਵਿਚ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਸੱਚ ਨੂੰ ਰੌਸ਼ਨ ਕਰਨ ਵਾਲੀਆਂ ਨੌਂ ਮਿਸ਼ਾਲਾਂ ਦਾ ਨਜ਼ਾਰਾ ਦਰਸਾਉਣ ਵਾਲੀ ਅਤੇ ਝੂਠ ਤੇ ਕੁਸਤਿ ਦੀ ਕਾਲੀ ਰਾਤ ਦੇ ਹਨ੍ਹੇਰੇ ਨੂੰ ਨਾਸ਼ ਕਰਨ ਵਾਲੀ ਹੈ। ਉਹਨਾਂ ਦੇ ਨਾਮ ਦੇ ਫ਼ਾਰਸੀ ਹਿੰਦਸੇ ਲੈ ਕੇ ਭਾਈ ਜੀ ਲਿਖਦੇ ਹਨ ਕਿ 'ਗਾਫ' ਤੇ 'ਵਾਓ' ਜਗਤ ਜਿੱਤ ਕੇ ਪ੍ਰਭੂ ਨਾਲ ਜੋੜਨ ਵਾਲੀ ਹੈ। ਨਾਮ ਵਿਚ ਆਈ 'ਬੇ' ਅਮਰ ਜ਼ਿੰਦਗੀ ਵਾਲੀ ਹੈ, ਸ਼ਰਨ ਆਇਆ ਨੂੰ ਬਖ਼ਸ਼ਣ ਵਾਲੀ ਹੈ। 'ਨੂੰਨ' ਦੀ ਸੁਗੰਧੀ ਭਗਤਾਂ ਨੂੰ ਨਿਵਾਜਣ ਵਾਲੀ ਹੈ। 'ਦਾਲ' ਮੌਤ ਦੇ ਜਾਲ ਨੂੰ ਤੋੜ ਦੇਣ ਵਾਲੀ ਹੈ ਅਤੇ 'ਸੀਨ' ਜੀਵਨ ਦੀ ਪੂੰਜੀ ਹੈ। ਉਸ ਦੀ ਸਿੱਖਿਆ ਤੇ ਆਗਿਆ ਦਾ ਨਜ਼ਾਰਾ ਨੌਂ ਜਹਾਨਾਂ ਵਿਚ ਵੱਸ ਰਿਹਾ ਹੈ। ਉਹ ਸਿੱਖਾਂ ਨਾਲ ਕਿਤਨਾ ਪਿਆਰ ਕਰਦੇ ਹਨ, ਇਸ ਦਾ ਅੰਦਾਜ਼ਾ ਕੋਈ ਨਹੀਂ ਲਗਾ ਸਕਦਾ। ਅਸੀਂ ਉਸ ਦੇ ਆਸ਼ਕ ਹਾਂ ਜੋ ਸਾਡਾ ਆਸ਼ਕ ਹੈ। ਉਸ ਦੇ ਬੋਲ ਮਿੱਠੇ ਹਨ ਪਰ ਐਸੇ ਜਾਦੂ ਭਰੇ ਕਿ ਮੁਰਦਿਆਂ ਨੂੰ ਵੀ ਜੀਵਨ ਬਖ਼ਸ਼ ਦਿੰਦੇ ਸਨ। ਫਿਰ ਉਹ ਬੇਹੋਸ਼ੀ ਨਹੀਂ, ਹੋਸ਼ਾਂ ਵਾਲੀ ਮਸਤੀ ਦਿੰਦੇ ਹਨ।

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ :

ਗੁਰੂ ਗੋਬਿੰਦ ਸਿੰਘ ਜੀ ਨੇ ਉਹਨਾਂ ਨੂੰ ਪਾਤਸ਼ਾਹੀਆਂ ਬਖ਼ਸ਼ੀਆਂ ਜਿਨ੍ਹਾਂ ਨੇ ਕਦੀ ਜੀਵਨ ਦਾ ਰਸ ਵੀ ਨਹੀਂ ਸੀ ਮਾਣਿਆ। ਸਾਰੇ ਸੰਸਾਰ ਵਿਚ ਵਾਹਿਗੁਰੂ ਦੀ ਵਡਿਆਈ ਦਾ ਢੰਡੋਰਾ ਦਿੱਤਾ ਅਤੇ ਮਨੁੱਖ ਨੂੰ ਗੁਲਾਮੀ ਤੋਂ ਕੱਢਿਆ। ਆਮ ਮਨੁੱਖ ਨੂੰ ਖਾਲਸ ਬਣਾ ਕੇ ਰਾਜਿਆਂ ਸਾਹਮਣੇ ਹੋਣ ਤੇ ਟਕਰਾਉਣ ਯੋਗ ਕਰ ਦਿੱਤਾ। ਸਦੀਆਂ ਤੋਂ ਗੁਲਾਮ ਚਲੀ ਆ ਰਹੀ ਮਨੁੱਖਤਾ ਨੂੰ ਆਜ਼ਾਦ ਕਰਾਇਆ। ਗੁਰੂ ਦੇ ਆਉਣ ਨਾਲ ਸਭ ਨੂੰ ਆਸਰਾ ਤੇ ਦ੍ਰਿੜ੍ਹਤਾ ਮਿਲੀ। ਸਾਰਾ ਜਗਤ ਸੁਖੀ ਵਸਣ ਲੱਗਾ ਤੇ ਕਲੇਸ਼ ਦਾ ਨਾਸ ਹੋਇਆ। ਲੋਕਾਂ ਦੇ ਸਹਿਮ ਮੁਕ ਗਏ ਤੇ ਘਬਰਾਹਟ ਨੱਸ ਗਈ।

ਭਾਰਤ ਤੇ ਮਰਹੂਮ ਰਾਸ਼ਟਰਪਤੀ ਡਾ: ਜ਼ਾਕਰ ਹੁਸੈਨ ਨੇ ਠੀਕ ਹੀ ਲਿਖਿਆ ਹੈ ਕਿ "ਜਦ ਤੱਕ ਮਨੁੱਖਤਾ ਵਿਚ ਅੰਦਰ ਭੈਅ ਤੇ ਬਾਹਰੀ ਦਹਿਸ਼ਤ ਹੈ, ਜਦ ਤੱਕ ਮਨੁੱਖਤਾ ਦਾ ਅੰਦਰਲਾ ਸੁੱਤਾ ਹੋਇਆ ਹੈ, ਜਦ ਤੱਕ ਮਨੁੱਖ ਨਿੰਮੋਝੂਣਾ ਹੋ ਵਿਚਰਦਾ ਹੈ ਅਤੇ ਸਮਾਜੀ ਵਿਖੇਵੇਂ, ਮਜ਼ਹਬੀ ਤੁਅੱਸਬ ਅਤੇ ਫੋਕੀਆਂ ਰਸਮਾਂ-ਰੀਤਾਂ ਵਿਚ ਫਸਿਆ ਹੋਇਆ ਹੈ, ਸੰਸਾਰ ਗੁਰੂ ਨਾਨਕ ਤੇ ਉਨ੍ਹਾਂ ਦੀ ਮਹਾਨ ਜੋਤ ਗੁਰੂ ਗੋਬਿੰਦ ਜੀ ਵੱਲ ਟਿਕਟਿਕੀ ਲਗਾਏ ਦੇਖਦਾ ਹੀ ਰਹੇਗਾ।"

**—ਹਰਜੀਤ ਸਿੰਘ, ਜਲੰਧਰ**

# ਸਵਾਲ ? ਜਵਾਬ

**ਸਵਾਲ : ਕੀ ਅਹਿਮਦਸ਼ਾਹ ਅਬਦਾਲੀ ਅਤੇ ਦੁਰਾਨੀ ਦੋ ਵਿਅਕਤੀ ਸਨ ?**

*—ਅਵਤਾਰ ਸਿੰਘ, ਮਲੇਰਕੋਟਲਾ*

**ਜਵਾਬ** : ਅਹਿਮਦਸ਼ਾਹ ਅਬਦਾਲੀ, ਪਠਾਣਾਂ ਦੀ ਸ਼ਾਖ਼, ਸੱਦੋਜ਼ਈ ਵਿਚ, ਇਕ ਗਰੀਬ ਪਠਾਣ ਸੀ, ਪਰ ਬੁੱਧੀਵਾਨ ਹੋਣ ਕਰਕੇ ਵਧਦਾ-ਵਧਦਾ ਨਾਦਰ ਸ਼ਾਹ ਦਾ ਸੈਨਾਪਤੀ ਬਣ ਗਿਆ। ਉਹ 1747 ਈ: ਵਿਚ ਨਾਦਰ ਸ਼ਾਹ ਦੇ ਕਤਲ ਤੋਂ ਬਾਅਦ ਅਫਗਾਨਿਸਤਾਨ ਦਾ ਹਾਕਮ ਬਣਿਆ ਜਿਸ ਨੇ ਪੰਜਾਬ ਉੱਤੇ ਲਗਭਗ ਦਸ ਹਮਲੇ ਕੀਤੇ। ਸੰਨ 1772 ਵਿਚ ਉਸਦਾ ਦਿਹਾਂਤ ਹੋ ਗਿਆ।

ਸੱਦੋਜ਼ਈ ਪਠਾਣਾਂ ਦੀ ਅੱਲ 'ਅਬਦਾਲੀ' ਹੈ, ਜਿਨ੍ਹਾਂ ਨੂੰ 'ਦੁਰਾਨੀ' ਵੀ ਕਿਹਾ ਜਾਂਦਾ ਹੈ। ਇਸ ਲਈ ਅਹਿਮਦ ਸ਼ਾਹ ਅਬਦਾਲੀ ਜਾਂ ਦੁਰਾਨੀ ਇਕੋ ਵਿਅਕਤੀ ਸੀ।

**ਸਵਾਲ : ਜਿਸ ਬੀੜ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਬਖ਼ਸ਼ੀ ਸੀ, ਉਹ ਇਸ ਸਮੇਂ ਕਿਥੇ ਹੈ ?**

*—ਅਵਤਾਰ ਸਿੰਘ, ਮਲੇਰਕੋਟਲਾ*

**ਜਵਾਬ** : ਇਹ ਬੀੜ 'ਵੱਡੇ ਘੱਲੂਘਾਰੇ' ਸਮੇਂ ਗੁੰਮ ਹੋ ਗਈ ਸੀ, ਜਿਸ ਦਾ ਮੁੜ ਕੇ ਕੋਈ ਪਤਾ ਨਹੀਂ ਲੱਗਾ। ਵੱਡਾ ਘੱਲੂਘਾਰਾ ਉਸ ਜੰਗ ਨੂੰ ਕਿਹਾ ਜਾਂਦਾ ਹੈ ਜੋ ਅਹਿਮਦਸ਼ਾਹ ਅਬਦਾਲੀ ਦੀਆਂ ਫ਼ੌਜਾਂ ਤੇ ਸਿੱਖਾਂ ਵਿਚਕਾਰ ਮਲੇਰਕੋਟਲੇ ਦੇ ਨੇੜੇ ਪਿੰਡ 'ਕੁੱਪ' ਵਿਖੇ 5 ਫ਼ਰਵਰੀ, ਸੰਨ 1762 ਨੂੰ ਹੋਇਆ ਸੀ ਅਤੇ ਜਿਸ ਵਿਚ ਕਈ ਹਜ਼ਾਰ ਸਿੱਖ ਸ਼ਹੀਦ ਹੋ ਗਏ ਸਨ।

**ਸਵਾਲ : ਗੁਰਬਾਣੀ ਦੀਆਂ ਹੇਠ ਲਿਖੀਆਂ ਤੁਕਾਂ ਦੇ ਅਰਥ ਸਪੱਸ਼ਟ ਕਰੋ ਜੀ :**

**ਪ੍ਰੇਮ ਪਲੀਤਾ, ਸੁਰਤਿ ਹਵਾਈ**
**ਗੋਲਾ ਗਿਆਨੁ ਚਲਾਇਆ ॥**
**ਬ੍ਰਹਮ ਅਗਨਿ ਸਹਜੇ ਪਰਜਾਲੀ**
**ਏਕਹਿ ਚੋਟ ਸਿਝਾਇਆ ॥ ੪ ॥**

*ਰਤਨ ਸਿੰਘ, ਸਰਕਲ ਝਾਂਸਾ (ਹਰਿਆਣਾ)*

**ਜਵਾਬ** : ਇਹ ਤੁਕਾਂ ਭੈਰਉ ਰਾਗ ਵਿਚ ਭਗਤ ਕਬੀਰ ਜੀ ਵਲੋਂ ਉਚਾਰਨ ਕੀਤੇ ਸ਼ਬਦ ਦੀਆਂ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੧੬੧ 'ਤੇ ਅੰਕਿਤ ਹਨ।

ਇਸ ਸ਼ਬਦ (ਕਿਉ ਲੀਜੈ ਗਢੁ ਬੰਕਾ ਭਾਈ॥) ਵਿਚ ਉਸ ਮਨ ਰੂਪੀ ਰਾਜੇ ਨੂੰ ਜਿੱਤਣ ਦਾ ਢੰਗ ਸਮਝਾਇਆ ਗਿਆ ਹੈ, ਜੋ ਸਰੀਰ ਰੂਪ ਮਜ਼ਬੂਤ ਕਿਲ੍ਹੇ ਵਿਚ ਆਕੀ ਹੋ ਕੇ ਬੈਠਾ ਹੈ। ਇਹ ਕਿਲ੍ਹਾ ਪੰਜ ਮੁਖ ਵਿਕਾਰਾਂ, ਹੋਰ ਵਿਕਾਰਾਂ ਤੇ (ਸਾਂਖ ਮਤ ਅਨੁਸਾਰ) 25 ਤੱਤਾਂ ਦਾ ਬਣਿਆ ਹੋਇਆ ਹੈ। ਕਿਲ੍ਹੇ ਦੇ ਦੁਆਲੇ 'ਦਵੈਤ' ਦੀ ਦੋਹਰੀ ਕੰਧ ਹੈ, ਮਾਇਆ ਦੇ 'ਤਿੰਨ ਗੁਣਾਂ' ਦੀ ਤਿਹਰੀ ਡੂੰਘੀ ਖਾਈ ਹੈ, 'ਕਾਮ' ਮੁੱਖ-ਦਵਾਰ ਦਾ ਮਾਲਕ ਹੈ, ਦੁਖ-ਸੁਖ ਪਹਿਰੇਦਾਰ ਹਨ ਤੇ ਪਾਪ-ਪੁੰਨ ਦੋ ਦਰਵਾਜ਼ੇ। 'ਕ੍ਰੋਧ' ਕਿਲ੍ਹੇ ਦਾ ਚੌਧਰੀ (ਮਾਲਕ) ਹੈ। 'ਮਨ' ਜੋ ਕਿਲ੍ਹੇ ਵਿਚ ਆਕੀ ਹੋ ਕੇ ਬੈਠਾ ਹੈ, ਉਸ ਨੇ ਚਸਕਿਆਂ ਦੀ ਸੰਜੋਅ (ਲੋਹੇ ਦੀਆਂ ਤਾਰਾਂ ਦਾ ਕੋਟ) ਤੇ 'ਮਮਤਾ' ਦਾ ਟੋਪ ਪਹਿਨਿਆ ਹੋਇਆ ਹੈ। ਅੰਦਰ 'ਤ੍ਰਿਸ਼ਨਾ' ਦੇ ਤੀਰ ਚੱਲਣ ਲਈ ਤਿਆਰ ਹਨ।

ਕਬੀਰ ਜੀ ਐਸੇ ਆਕੀ ਮਨ ਨੂੰ ਜਿੱਤਣ ਦਾ ਢੰਗ ਦੱਸਦੇ ਹਨ। ਮਨ, ਪ੍ਰਭੂ-ਪ੍ਰੇਮ, ਪ੍ਰਭੂ ਗੁਣਾਂ ਵਿਚ ਸੁਰਤ ਜੋੜਨ ਤੇ ਗਿਆਨ ਨਾਲ ਆਤਮਕ ਅਡੋਲਤਾ (ਸਹਿਜ ਅਵਸਥਾ) ਵਿਚ ਪੁੱਜ ਕੇ ਜਿੱਤਿਆ ਜਾ ਸਕਦਾ ਹੈ। ਸਤ, ਸੰਤੋਖ, ਸਤ-ਸੰਗ, ਸਿਮਰਨ ਨਾਲ ਘੜੀ ਘਾੜਤ ਮਨ ਤੇ ਫਤਹਿ ਪਾਉਂਦੀ ਹੈ।

ਸਵਾਲ ਵਿਚਲੀਆਂ ਤੁਕਾਂ ਵਿਚ ਆਕੀ ਮਨ ਨੂੰ ਜਿੱਤਣ (ਵੱਸ ਵਿਚ ਕਰਨ) ਦਾ ਢੰਗ ਦੱਸਿਆ ਗਿਆ ਹੈ।

**ਪਦ ਅਰਥ** : **ਪਲੀਤਾ**—ਤੋਪ ਨੂੰ ਅੱਗ ਲਾਉਣ ਦਾ ਤੋੜਾ (ਵੱਟੀ)। **ਸੁਰਤਿ**—ਧਿਆਨ। **ਹਵਾਈ**—ਮਤਾਬੀ, ਆਤਿਸ਼ਬਾਜ਼ੀ। **ਬ੍ਰਹਮ ਅਗਨਿ**—ਰੱਬੀ ਜੋਤ। **ਸਹਿਜੇ**—ਸਹਿਜ ਅਵਸਥਾ (ਆਤਮਿਕ ਅਡੋਲਤਾ) ਵਿਚ ਪੁੱਜ ਕੇ। **ਪਰਜਾਲੀ**—ਚੰਗੀ ਤਰ੍ਹਾਂ ਜਲਾਈ (ਬਾਲ ਦਿੱਤੀ)।

**ਅਰਥ** : ਪਰ ਜਦ ਮੈਂ ਪ੍ਰਭੂ-ਪ੍ਰੀਤ ਦਾ ਪਲੀਤਾ ਲਾਇਆ, ਪ੍ਰਭੂ ਚਰਨਾਂ ਵਿਚ ਜੁੜੀ ਸੁਰਤ ਨੂੰ ਹਵਾਈ ਬਣਾਇਆ, ਗੁਰੂ ਦੇ ਬਖ਼ਸ਼ੇ ਗਿਆਨ ਦਾ ਗੋਲਾ ਚਲਾਇਆ, ਆਤਮਿਕ ਅਡੋਲਤਾ (ਸਹਿਜ) ਦੀ ਅਵੱਸਥਾ ਵਿਚ ਪੁੱਜ ਕੇ ਆਪਣੇ ਅੰਦਰ ਰੱਬੀ-ਜੋਤਿ ਜਗਾਈ, ਤਾਂ ਇਕੋ ਹੀ ਸੱਟ ਨਾਲ ਕਾਮਯਾਬੀ ਹੋ ਗਈ ਭਾਵ ਸਰੀਰ-ਕਿਲ੍ਹੇ ਉੱਤੇ ਜਿੱਤ ਪ੍ਰਾਪਤ ਹੋਈ ਤੇ ਮਨ-ਰਾਜਾ ਵੱਸ ਵਿਚ ਆ ਗਿਆ।

**ਸਵਾਲ : ਇਨ੍ਹਾਂ ਪਾਵਨ ਸਲੋਕਾਂ ਦੇ ਅਰਥ ਸਮਝਾਉ ?**

(i) **ਫਰੀਦਾ ਤਨੁ ਸੁਕਾ, ਪਿੰਜਰੁ ਥੀਆ**
**ਤਲੀਆਂ ਖੂੰਡਹਿ ਕਾਗ ॥**
**ਅਜੈ ਸੁ ਰਬੁ ਨ ਬਾਹੁੜਿਓ**
**ਦੇਖੁ ਬੰਦੇ ਕੇ ਭਾਗ ॥ ੯੦ ॥**

(ii) **ਕਾਗਾ ਕਰੰਗ ਢੰਢੋਲਿਆ**
**ਸਗਲਾ ਖਾਇਆ ਮਾਸੁ ॥**
**ਏ ਦੁਇ ਨੈਨਾ ਮਤਿ ਛੁਹਉ**
**ਪਿਰ ਦੇਖਨ ਕੀ ਆਸ ॥ ੯੧ ॥**

(iii) **ਕਾਗਾ ਚੂੰਡਿ ਨ ਪਿੰਜਰਾ**
**ਬਸੈ ਤ ਉਡਰਿ ਜਾਹਿ ॥**
**ਜਿਤੁ ਪਿੰਜਰੈ ਮੇਰਾ ਸਹੁ ਵਸੈ**
**ਮਾਸੁ ਨ ਤਿਦੂ ਖਾਹਿ ॥ ੯੨ ॥**

*(੧੩੮੨)*

*—ਪ੍ਰੀਤਮ ਸਿੰਘ, ਸ਼ਿਮਲਾਪੁਰੀ, ਲੁਧਿਆਣਾ*

**ਜਵਾਬ** : ਇਨ੍ਹਾਂ ਤੁਕਾਂ ਵਿਚਲੇ 'ਕਾਗ' ਲਫ਼ਜ਼ (ਜਿਸ ਦਾ ਅਰਥ 'ਕਾਂ' ਹੈ)

ਕਾਰਨ ਆਮ ਸੰਗਤਾਂ ਨੂੰ ਅਰਥਾਂ ਬਾਰੇ ਭੁਲੇਖਾ ਲਗਦਾ ਰਿਹਾ ਹੈ। ਕਾਗ/ਕਾਂ ਵਿਕਾਰਾਂ ਦੇ ਪ੍ਰਤੀਕ ਹਨ ਅਤੇ 'ਸਰੀਰ' ਮਨੁੱਖੀ ਮਨ ਦਾ। ਵਿਕਾਰ ਮਨੁੱਖੀ ਮਨ ਨੂੰ ਕਮਜ਼ੋਰ ਕਰਦੇ ਹਨ, ਦੁਰਾਚਾਰੀ ਬਣਾਉਂਦੇ ਹਨ। ਵਿਕਾਰਾਂ ਦਾ ਗੁਲਾਮ ਬਣਿਆ ਮਨੁੱਖ ਪ੍ਰਭੂ ਤੋਂ ਦੂਰ ਚਲਾ ਜਾਂਦਾ ਹੈ। ਪ੍ਰਭੂ-ਪ੍ਰੀਤ ਹੀ ਵਿਕਾਰਾਂ ਦਾ ਨਾਸ਼ ਕਰ ਸਕਦੀ ਹੈ। ਪ੍ਰਭੂ-ਪ੍ਰੀਤ/ਸਿਮਰਨ ਦੁਆਰਾ, ਗਿਆਨ ਦੇ ਨੇਤਰਾਂ ਨਾਲ ਪ੍ਰਭੂ ਨੂੰ ਵੇਖਿਆ ਜਾ ਸਕਦਾ ਹੈ। ਇਹੀ ਗੱਲ ਇਨ੍ਹਾਂ ਸਲੋਕਾਂ ਵਿਚ ਸਮਝਾਈ ਗਈ ਹੈ। ਅਰਥ ਹਨ :

(i) ਹੇ ਫਰੀਦ! ਇਹ ਸਰੀਰ ਵਿਕਾਰਾਂ ਵਿਚ ਪੈ ਕੇ ਮਾੜਾ ਹੋ ਗਿਆ ਹੈ, ਹੱਡੀਆਂ ਦੀ ਮੁੱਠ ਬਣ ਗਿਆ ਹੈ ਫਿਰ ਵੀ ਇਹ ਕਾਂ ਸਰੀਰ ਦੀਆਂ ਤਲੀਆਂ ਨੂੰ ਠੂੰਗੇ ਮਾਰ ਰਹੇ ਹਨ; ਭਾਵ, ਦੁਨਿਆਵੀ ਪਦਾਰਥਾਂ ਦੇ ਚਸਕੇ ਤੇ ਵਿਕਾਰ ਇਸ ਦੇ ਮਨ ਨੂੰ ਚੋਭਾਂ ਲਾ ਰਹੇ ਹਨ। ਵੇਖੋ ਵਿਕਾਰਾਂ ਵਿਚ ਫਸੇ ਮਨੁੱਖ ਦੀ ਕਿਸਮਤ ਵੀ ਅਜੀਬ ਹੈ ਕਿ ਅਜੇ ਵੀ ਰੱਬ ਇਸ ਤੇ ਪ੍ਰਸੰਨ ਨਹੀਂ ਹੋਇਆ; ਭਾਵ, ਇਹ ਮਨੁੱਖ ਵਿਕਾਰਾਂ ਵਿਚ ਫਸ ਕੇ ਕਮਜ਼ੋਰ ਤਾਂ ਹੋ ਗਿਆ ਹੈ ਪਰ ਅਜੇ ਉਸਦੀ ਝਾਕ ਨਹੀਂ ਮਿਟੀ।੯੦।

(ii) ਕਾਵਾਂ ਨੇ ਪਿੰਜਰ ਵੀ ਫੋਲ ਦਿੱਤਾ ਹੈ ਤੇ ਸਾਰਾ ਮਾਸ ਖਾ ਲਿਆ ਹੈ; ਭਾਵ, ਦੁਨਿਆਵੀ ਪਦਾਰਥਾਂ ਦੇ ਚਸਕੇ ਤੇ ਵਿਸ਼ੇ-ਵਿਕਾਰ ਇਸ ਲਿੱਸੇ ਹੋਏ ਸਰੀਰ ਨੂੰ ਚੋਭਾਂ ਲਾ ਰਹੇ ਹਨ ਤੇ ਸਰੀਰ ਦੀ ਸਾਰੀ ਸੱਤਿਆ ਖਿੱਚ ਲਈ ਹੈ, ਰੱਬ ਕਰਕੇ ਕੋਈ ਵਿਕਾਰ ਮੇਰੀਆਂ ਦੋਹਾਂ ਅੱਖਾਂ ਨੂੰ ਨਾ ਛੇੜੇ, ਇਨ੍ਹਾਂ ਵਿਚ ਤਾਂ ਪਿਆਰੇ ਪ੍ਰਭੂ ਨੂੰ ਵੇਖਣ ਦੀ ਤਾਂਘ ਹੈ। ੯੧।

(iii) ਹੇ ਕਾਂ! ਮੇਰਾ ਪਿੰਜਰ ਨਾ ਠੂੰਗ। ਜੇ ਤੇਰੇ ਵੱਸ ਵਿਚ ਹੈ ਤਾਂ ਇਥੋਂ ਉੱਡ ਜਾ। ਜਿਸ ਸਰੀਰ ਵਿਚ ਮੇਰਾ ਖ਼ਸਮ-ਪ੍ਰਭੂ ਵੱਸ ਰਿਹਾ ਹੈ, ਇਸ ਵਿਚੋਂ ਮਾਸ ਨਾ ਖਾਹ। ਭਾਵ, ਹੇ ਵਿਸ਼ਿਆਂ ਦੇ ਦਸਕੇ, ਮੇਰੇ ਸਰੀਰ ਨੂੰ ਚੋਭਾਂ ਨਾ ਲਗਾ, ਤਰਸ ਕਰ ਕੇ ਜਾਹ। ਇਸ ਸਰੀਰ ਵਿਚ ਪ੍ਰਭੂ ਮਿਲਣ ਦੀ ਤਾਂਘ ਹੈ, ਇਸ ਨੂੰ ਵਿਸ਼ੇ ਭੋਗਣ ਦੀ ਪ੍ਰੇਰਨਾਂ ਨਾ ਦੇ। ੯੨।

**ਸਵਾਲ : ਸੰਕਟ ਮੋਚਨ ਪੁਸਤਕ ਵਿਚ ਵੱਖਰੇ-ਵੱਖਰੇ ਸ਼ਬਦਾਂ ਦੇ ਨਾਲ 108 ਜਾਂ 51 ਵਾਰੀ 31 ਜਾਂ 40 ਦਿਨ ਪੜ੍ਹਨ ਦੀ ਹਦਾਇਤ ਕੀਤੀ ਗਈ ਹੈ ਅਤੇ ਵੱਖਰੇ-ਵੱਖਰੇ ਫਲ ਦੱਸੇ ਗਏ ਹਨ। ਇਸ ਤਰ੍ਹਾਂ ਕਰਨ ਨਾਲ ਜ਼ਿੰਦਗੀ ਵਿਚ ਇਸ ਦਾ ਕੀ ਪ੍ਰਭਾਵ ਅਤੇ ਮਹੱਤਵ ਹੈ?**

*—ਪਰਮਜੀਤ ਕੌਰ, ਅਸੰਧ, ਹਰਿਆਣਾ*

**ਜਵਾਬ** : ਸਿੱਖ ਨੇ ਗੁਰਬਾਣੀ ਪੜ੍ਹ ਕੇ, ਵਿਚਾਰ ਕੇ ਗੁਰਮਤਿ ਅਸੂਲਾਂ ਅਨੁਸਾਰ ਸੁਚੱਜੀ ਜੀਵਨ ਜਾਚ ਨੂੰ ਅਪਣਾਉਣਾ ਹੈ। ਗਿਣਤੀ-ਮਿਣਤੀ ਦੇ ਤੋਤਾ-ਰਟਨ ਪਾਠ, ਬੇਸਮਝੀ ਅਤੇ ਗਿਣਤੀ ਪੂਰੀ ਕਰਨ ਲਈ ਮੰਤਰ ਰੂਪ ਵਿਚ ਪੜ੍ਹਨਾ ਮਨਮਤਿ ਹੈ।

ਪੁਸਤਕ ਵਿਕਰੇਤਾਵਾਂ ਵਲੋਂ ਸੰਗਤਾਂ ਵਿਚ ਫਲ ਆਦਿ ਦੇ ਭਰਮ ਪਾ ਕੇ ਆਪਣੀ ਦੁਕਾਨਦਾਰੀ ਚਲਾਈ ਜਾਂਦੀ ਹੈ ਅਤੇ ਭੋਲੀਆਂ ਤੇ ਸ਼ਰਧਾਵਾਨ ਸੰਗਤਾਂ ਨੂੰ ਕੁਰਾਹੇ ਪਾਇਆ ਜਾਂਦਾ ਹੈ। ਗਿਣਤੀ-ਮਿਣਤੀ ਦੇ ਪਾਠਾਂ ਨਾਲ ਪਰਮਾਤਮਾ ਨੂੰ ਨਹੀਂ ਪਾਇਆ ਜਾ ਸਕਦਾ। ਪ੍ਰਭੂ ਦੀ ਬਖ਼ਸ਼ਿਸ਼ ਪ੍ਰਭੂ ਨਾਲ ਪ੍ਰੇਮ ਪਾਇਆਂ ਹੀ ਮਿਲ ਸਕਦੀ ਹੈ। ਗੁਰੂ ਨਾਨਕ ਦੇਵ ਜੀ 'ਜਪੁ' ਬਾਣੀ ਦੀ ੩੨ਵੀਂ ਪਉੜੀ ਵਿਚ ਸਮਝਾਉਂਦੇ ਹਨ ਕਿ ਜੇ ਇਕ ਤੋਂ ਲੱਖਾਂ ਜੀਭਾਂ ਹੋ ਜਾਣ ਅਤੇ ਲੱਖਾਂ ਜੀਭਾਂ ਤੋਂ ਵੀਹ ਲੱਖ ਹੋ ਜਾਣ, ਇਨ੍ਹਾਂ ਵੀਹ ਲੱਖ ਜੀਭਾਂ ਨਾਲ ਜੇ ਅਕਾਲ ਪੁਰਖ ਦੇ ਇਕ ਨਾਮ ਨੂੰ ਇਕ ਲੱਖ ਵਾਰੀ ਆਖੀਏ ਤਾਂ ਵੀ ਕੂੜੇ ਮਨੁੱਖ ਦੀ ਇਹ ਝੂਠੀ ਹੀ ਗੱਪ ਹੈ; ਭਾਵ, ਜੇ ਉਹ ਖ਼ਿਆਲ ਕਰੇ ਕਿ ਮੈਂ ਆਪਣੇ ਉਦਮ ਨਾਲ ਪਰਮਾਤਮਾ ਨੂੰ ਪਾ ਸਕਦਾ ਹਾਂ ਤਾਂ ਇਹ ਝੂਠਾ ਅਹੰਕਾਰ ਹੈ। ਫੁਰਮਾਨ ਹੈ :

**ਇਕ ਦੂ ਜੀਭੌ, ਲਖ ਹੋਹਿ**
**ਲਖ ਹੋਵਹਿ ਲਖ ਵੀਸ॥**
**ਲਖੁ ਲਖੁ ਗੇੜਾ ਆਖੀਅਹਿ**
**ਏਕੁ ਨਾਮੁ ਜਗਦੀਸ॥**
... ... ...
... ... ...
**ਨਾਨਕ, ਨਦਰੀ ਪਾਈਐ**
**ਕੂੜੀ ਕੂੜੈ ਠੀਸ॥ ੩੨॥**

ਇਸ ਲਈ ਪ੍ਰਭੂ ਦੀ ਰਜ਼ਾ, ਹੁਕਮ ਵਿਚ ਤੁਰਨ ਲਈ ਗੁਰਬਾਣੀ ਦੀ ਵਿਚਾਰ ਕਰਕੇ ਵੱਡਮੁੱਲੇ ਨਿਯਮਾਂ ਨੂੰ ਜ਼ਿੰਦਗੀ ਦਾ ਆਸਰਾ ਬਣਾਈਏ ਤਾਂ ਕਿ ਪ੍ਰਭੂ ਦੀ ਸਿਫ਼ਤ-ਸਾਲਾਹ ਕਰਦਿਆਂ ਪ੍ਰਭੂ ਨਾਲ ਅਭੇਦ ਹੋ ਸਕੀਏ।

**ਸਵਾਲ : ਹੇਠ ਲਿਖੇ ਸਲੋਕ ਦੇ ਅਰਥ ਦੱਸੋ :**

**ਸੇ ਦਾੜੀਆਂ ਸਚੀਆ**
**ਜਿ ਗੁਰ ਚਰਨੀ ਲਗੰਨਿ੍॥**
**ਅਨਦਿਨੁ ਸੇਵਨਿ ਗੁਰੁ ਆਪਣਾ**
**ਅਨਦਿਨੁ ਅਨਦਿ ਰਹੰਨਿ੍॥**
**ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ੍॥**

*—ਸੁਖਚੈਨ ਸਿੰਘ, 52, ਆਰ. ਆਰ.*

**ਜਵਾਬ** : ਇਹ ਸਲੋਕ ਗੁਰੂ ਅਮਰਦਾਸ ਜੀ ਦਾ ਉਚਾਰਨ ਕੀਤਾ ਹੋਇਆ ਹੈ ਜੋ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਪੰਨਾ ੧੪੧੯ ਉੱਤੇ 'ਸਲੋਕ ਵਾਰਾਂ ਤੇ ਵਧੀਕ' ਹੇਠ ਦਰਜ ਹੈ। ਮਨੁੱਖ ਦੇ ਮੂੰਹ ਤੇ ਦਾੜ੍ਹੀ ਇਸ ਗੱਲ ਦਾ ਲੱਛਣ ਮੰਨਿਆ ਗਿਆ ਹੈ ਕਿ ਉਹ ਹੁਣ ਇਤਬਾਰ-ਯੋਗ ਹੋ ਗਿਆ ਹੈ, ਆਦਰ-ਸਤਿਕਾਰ ਦਾ ਹੱਕਦਾਰ ਹੈ। ਸਲੋਕ ਦੇ ਅਰਥ ਇਸ ਤਰ੍ਹਾਂ ਹਨ :

ਹੇ ਭਾਈ! ਜਿਹੜੇ ਮਨੁੱਖ ਗੁਰੂ ਦੇ ਚਰਨਾਂ ਵਿਚ ਟਿਕੇ ਰਹਿੰਦੇ ਹਨ, ਜਿਹੜੇ ਹਰ ਵੇਲੇ ਗੁਰੂ ਦੀ ਸ਼ਰਨ ਪਏ ਰਹਿੰਦੇ ਹਨ ਅਤੇ ਹਰ ਸਮੇਂ ਆਤਮਿਕ ਅਨੰਦ ਵਿਚ ਲੀਨ ਰਹਿੰਦੇ ਹਨ, ਉਨ੍ਹਾਂ ਮਨੁੱਖਾਂ ਦੀਆਂ ਦਾੜ੍ਹੀਆਂ ਆਦਰ-ਸਤਿਕਾਰ ਦੀਆਂ ਹੱਕਦਾਰ ਹੋ ਜਾਂਦੀਆਂ ਹਨ। ਹੇ ਨਾਨਕ! ਉਨ੍ਹਾਂ ਮਨੁੱਖਾਂ ਦੇ ਮੂੰਹ ਸਦਾ-ਥਿਰ ਪ੍ਰਭੂ ਦੇ ਦਰ ਤੇ ਸੋਹਣੇ ਦਿਸਦੇ ਹਨ। ੫੨।

**ਸਵਾਲ : 'ਮਾਝ ਕੀ ਵਾਰ' ਦੇ ਇਸ ਸਲੋਕ ਦੇ ਅਰਥ ਸਮਝਾਉ।**

**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥**
**ਜੋ ਰਤੁ ਪੀਵਹਿ ਮਾਣਸਾ**
**ਤਿਨ ਕਿਉ ਨਿਰਮਲੁ ਚੀਤੁ॥**

*(ਬਾਕੀ ਦੇਖੋ ਸਫ਼ਾ 10 'ਤੇ)*

# ਪਾਠਕ ਲਿਖਦੇ ਹਨ

## ਅਕਾਲ ਤਖ਼ਤ ਦੇ ਹੁਕਮਨਾਮੇ ਦੇ ਵਿਰੋਧੀ ਗ੍ਰੰਥੀ

ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੋ ਹੁਕਨਾਮਾ ਜਾਰੀ ਹੋਇਆ ਸੀ ਕਿ ਮੜ੍ਹੀਆਂ, ਕਬਰਾਂ ਜਾਂ ਹੋਰ ਅਜਿਹੀਆਂ ਜਗ੍ਹਾਂ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੂਰਨ ਸਤਿਕਾਰ ਨਹੀਂ ਹੁੰਦਾ, ਸ੍ਰੀ ਅਖੰਡ ਪਾਠ ਸਾਹਿਬ ਨਾ ਕੀਤੇ ਜਾਣ, ਇਸ ਕਰਕੇ ਸਿੱਖ ਮਿਸ਼ਨਰੀ ਕਾਲਜ ਦੇ ਮਿਸ਼ਨਰੀ ਵੀਰ ਆਪਣੇ ਇਲਾਕੇ ਵਿਚ ਪੂਰਾ ਪਹਿਰਾ ਦੇ ਰਹੇ ਹਨ। ਪਰ, ਇਕ ਪਾਸੇ ਸਿੱਖ ਜਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 400 ਸਾਲਾ ਪ੍ਰਕਾਸ਼ ਦਿਵਸ ਮਨਾ ਕੇ ਹਟਿਆ ਹੈ ਦੂਜੇ ਪਾਸੇ ਕੁਝ ਅਖੌਤੀ ਗ੍ਰੰਥੀ ਜੋ ਪਿੰਡਾਂ ਵਿਚ ਕੰਮ ਕਰ ਰਹੇ ਹਨ, ਉਨ੍ਹਾਂ ਦਾ ਵਿਚਾਰ ਸੁਣਿਆ ਹੈ ਕਿ ਜਿਹੜੇ ਗ੍ਰੰਥੀ ਸਿੰਘ ਮੜ੍ਹੀਆਂ ਕਬਰਾਂ ਤੋਂ ਅਖੰਡ ਪਾਠ ਕਰਨਾ ਹਟਾਉਂਦੇ ਹਨ ਉਨ੍ਹਾਂ ਨੂੰ ਆਪਣੇ ਨਾਲ ਅਖੰਡ ਪਾਠ ਤੇ ਨਾ ਲਾਇਆ ਜਾਵੇ, ਪਰ ਜਿਹੜੇ ਕਬਰਾਂ ਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਦੇ ਹਨ ਜਾਂ ਜਿਨ੍ਹਾਂ ਨੇ ਅੰਮ੍ਰਿਤ ਵੀ ਨਹੀਂ ਛਕਿਆ ਉਨ੍ਹਾਂ ਨੂੰ ਅਸੀਂ ਜ਼ਿੱਦ ਨਾਲ ਪਾਠ ਕਰਵਾਵਾਂਗੇ। ਪਾਠ ਤੋਂ ਹਟਾਉਣ ਵਾਲੇ ਨੂੰ ਅਸੀਂ ਗੁਰਦੁਆਰੇ ਦਾ ਗ੍ਰੰਥੀ ਵੀ ਨਹੀਂ ਰੱਖਣਾ ਚਾਹੁੰਦੇ। ਇਹ ਵਿਚਾਰ ਹਨ ਗੁਰਦੁਆਰਾ ਗੁਰੂ ਕਾ ਬਾਗ ਦੇ ਨਜ਼ਦੀਕ ਪਿੰਡ ਮਹਿਲਾਂ ਵਾਲਾ, ਤਹਿ: ਅਜਨਾਲਾ ਦੇ ਇਕ ਗ੍ਰੰਥੀ ਸਿੰਘ ਅਤੇ ਪਿੰਡ ਦੇ ਹੀ ਇਕ ਨਿਹੰਗ ਸਿੰਘ ਦੇ ਜੋ ਆਪਣੇ ਆਪ ਨੂੰ ਕਿਸੇ ਜਥੇਬੰਦੀ ਦਾ ਪ੍ਰਾਪੇਗੰਡਾ ਸੈਕਟਰੀ ਵੀ ਅਖਵਾਉਂਦਾ ਹੈ। **ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਬੇਨਤੀ ਹੈ ਕਿ ਪਿੰਡਾਂ ਦੇ ਇਨ੍ਹਾਂ ਗ੍ਰੰਥੀਆਂ ਦੀ ਪੜਤਾਲ ਕੀਤੀ ਜਾਵੇ।**

*ਭਾਈ ਦੇਸਾ ਸਿੰਘ ਭੋਮਾ*
*ਗੁਰੂ ਕਾ ਬਾਗ, ਅੰਮ੍ਰਿਤਸਰ।*

## ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਧਿਆਨ ਦੇਣ

ਪੂਰਾ ਸਿੱਖ ਜਗਤ ਇਕ ਪਾਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 400 ਸਾਲਾ ਪ੍ਰਕਾਸ਼ ਦਿਵਸ ਅਤੇ ਹੋਰ ਸ਼ਤਾਬਦੀਆਂ ਮਨਾ ਰਿਹਾ ਹੈ ਪਰ ਦੂਜੇ ਪਾਸੇ ਮਿਤੀ 15 ਅਗਸਤ 2004 ਨੂੰ ਪਿੰਡ ਨਿਆਂਪੁਰ, ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਬਾਬਾ ਬੋਹੜ ਸ਼ਾਹ ਦੀ ਜਗ੍ਹਾ ਉਤੇ ਵਰ੍ਹਦੇ ਮੀਂਹ ਵਿਚ ਦੋ ਛੋਟੀ ਉਮਰ ਦੇ ਮੁੰਡਿਆਂ ਨੂੰ ਲੈ ਕੇ ਬਾਬਾ ਜੱਸਾ ਸਿੰਘ ਪਿੰਡ ਤੇੜਾ ਕਲਾਂ ਨੇ ਅਖੰਡ ਪਾਠ ਅਰੰਭ ਕਰ ਦਿੱਤਾ। ਮਿਸ਼ਨਰੀ ਵੀਰ ਅਤੇ ਹੋਰ ਜਥੇਬੰਦੀਆਂ ਦੇ ਵੀਰਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਨੂੰ ਮੰਨਦੇ ਹੋਏ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਪੜਤਾਲ ਕਰਵਾਈ। ਕਮੇਟੀ ਵਾਲੇ ਵੀਰ ਮੌਕਾ ਵੀ ਵੇਖ ਕੇ ਗਏ ਪਰ ਅੱਜ ਤੱਕ ਕੋਈ ਕਾਰਵਾਈ ਨਹੀਂ ਹੋਈ ਜਿਸ ਕਰਕੇ ਪੰਥ ਦਰਦੀਆਂ ਦੀ ਅਪੀਲ ਹੈ ਕਿ ਅਜਿਹੇ ਗ੍ਰੰਥੀਆਂ 'ਤੇ ਜਥੇਦਾਰ ਵਲੋਂ ਛੇਤੀ ਤੋਂ ਛੇਤੀ ਸ੍ਰੀ ਅਕਾਲ ਤਖ਼ਤ ਸਾਹਿਬ ਸੱਦ ਤੇ ਕੇ ਕਾਰਵਾਈ ਕੀਤੀ ਜਾਵੇ।

*ਭਾਈ ਦੇਸਾ ਸਿੰਘ ਭੋਮਾ*
*ਗੁਰੂ ਕਾ ਬਾਗ, ਅੰਮ੍ਰਿਤਸਰ।*

## ਸਿੱਖ ਧਰਮ ਦੇ ਵਿਰੋਧੀ ਵਿਅਕਤੀ ਤੇ ਸੰਸਥਾਵਾਂ

ਸਿੱਖ ਧਰਮ ਇਕ ਅਜਿਹਾ ਧਰਮ ਹੈ ਜਿਸਨੂੰ ਸ਼ੁਰੂ ਤੋਂ ਹੀ ਵਿਰੋਧ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਗੁਰੂ ਜੀ ਦੇ ਸਮੇਂ ਤੋਂ ਲੈ ਕੇ ਅੱਜ ਤੱਕ ਵਿਰੋਧੀਆਂ ਦੇ ਸਰੂਪ ਵਿਚ ਤਾਂ ਤਬਦੀਲੀ ਆਈ ਹੈ, ਪਰ ਇਨ੍ਹਾਂ ਦਾ ਮਕਸਦ ਇਕੋ ਹੀ ਰਿਹਾ ਹੈ, ਉਹ ਹੈ ਸਿੱਖ ਧਰਮ ਨੂੰ ਢਾਹ ਲਾਉਣਾ। ਪਰ ਇਹ ਵਿਚਾਰੇ ਝੂਠੇ ਤੇ ਲੋਕ-ਵਿਰੋਧੀ ਸੰਸਥਾਵਾਂ ਦੇ ਆਗੂ ਅੱਜ ਤੱਕ ਇਹ ਨਹੀਂ ਸਮਝ ਸਕੇ ਕਿ ਜਿਹੜੀ ਕੌਮ ਨੂੰ ਜ਼ਕਰੀਆ ਖਾਂ, ਯਾਹੀਆ ਖਾਂ, ਮੀਰ ਮਨੂੰ, ਅਬਦਾਲੀ ਤੇ ਨੀਲਾ ਤਾਰਾ ਸਾਕਾ ਵਰਤਾਉਣ ਵਾਲੇ ਜ਼ਾਲਮ ਹਾਕਮ ਨਹੀਂ ਖ਼ਤਮ ਕਰ ਸਕੇ ਤਾਂ ਇਹ ਆਪਣੀਆਂ ਫੁੱਟ ਪਾਊ ਹਰਕਤਾਂ, ਗੁੰਮਰਾਹਕੁੰਨ ਪ੍ਰਚਾਰ ਤੇ ਪਖੰਡਾਂ ਦੁਆਰਾ ਸਫ਼ਲ ਨਹੀਂ ਹੋ ਸਕਦੇ।

ਜੇਕਰ ਅਸੀਂ ਸਿੱਖ ਧਰਮ ਦੇ ਇਤਿਹਾਸ ਵੱਲ ਨਜ਼ਰ ਮਾਰੀਏ ਤਾਂ ਅਸੀਂ ਦੇਖਦੇ ਹਾਂ ਕਿ ਸਿੱਖ ਵਿਰੋਧੀ ਸੰਸਥਾਵਾਂ ਸ਼ੁਰੂ ਤੋਂ ਹੀ ਸਿੱਖ ਧਰਮ ਨੂੰ ਖ਼ਤਮ ਕਰਨ ਦੇ ਸੁਪਨੇ ਵੇਖਦੀਆਂ ਰਹੀਆਂ ਹਨ, ਪਰ ਸਿੱਖ ਪੰਥ ਸਦਾ ਚੜ੍ਹਦੀਆਂ ਕਲਾਂ ਵਿਚ ਰਿਹਾ ਹੈ। ਗੁਰੂ ਨਾਨਕ ਦੇਵ ਜੀ ਦੇ ਪੁੱਤਰ ਬਾਬਾ ਸ੍ਰੀ ਚੰਦ ਜੀ ਨੇ ਸਿੱਖੀ ਦੇ ਖ਼ਿਲਾਫ਼ ਉਦਾਸੀ ਮਤ ਚਲਾ ਕੇ ਗੁਰੂ ਅੰਗਦ ਦੇਵ ਜੀ ਦੇ ਸਾਹਮਣੇ ਇਕ ਵੱਡੀ ਸਮੱਸਿਆ ਖੜ੍ਹੀ ਕਰ ਦਿੱਤੀ ਪਰ ਗੁਰੂ ਜੀ ਨੇ ਬੇਝਿਜਕ ਇਸਦਾ ਵਿਰੋਧ ਕੀਤਾ। ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦੇ ਸਪੁੱਤਰ ਵੀ ਗੁਰੂ ਬਣਨ ਵਿਚ ਕਾਮਯਾਬ ਨਾ ਹੋ ਸਕੇ। ਗੁਰੂ ਅਰਜਨ ਦੇਵ ਜੀ ਦੇ ਸਮੇਂ ਪ੍ਰਿਥੀ ਚੰਦ ਨੇ ਬਾਲਕ (ਗੁਰੂ) ਹਰਿਗੋਬਿੰਦ ਜੀ ਨੂੰ ਜਾਨੋ ਮਾਰਨ, ਰਾਜ-ਸ਼ਕਤੀ ਦੇ ਸਹਾਰੇ ਗੁਰੂ ਅਰਜਨ ਦੇਵ ਜੀ ਨੂੰ ਡਰਾਉਣ-ਧਮਕਾਉਣ, ਨਕਲੀ ਬਾਣੀ ਲਿਖਵਾਉਣ ਤੇ ਆਪਣੀ ਗੱਦੀ ਚਲਾਉਣ ਦੇ ਤਕੜੇ ਯਤਨ ਕੀਤੇ, ਪਰ ਸਿੱਖ ਸੰਗਤਾਂ ਨੇ ਕੋਈ ਸਾਥ ਨਾ ਦਿੱਤਾ। ਗੁਰੂ ਹਰਿਕ੍ਰਿਸ਼ਨ ਜੀ ਦੇ ਸਮੇਂ ਰਾਮ ਰਾਏ ਨੇ ਮਸੰਦਾਂ ਨੂੰ ਨਾਲ ਰਲਾ ਕੇ ਅਤੇ ਹਕੂਮਤ ਦੀ ਸਹਾਇਤਾ ਨਾਲ ਗੁਰੂ ਬਣਨ ਦੀ ਕੋਸ਼ਿਸ਼ ਕੀਤੀ, ਪਰ ਇਹ ਸਭ ਯਤਨ ਵਿਅਰਥ ਗਏ। ਗੁਰੂ ਤੇਗ ਬਹਾਦਰ ਜੀ ਦੇ ਸਮੇਂ ਤਾਂ ਹੱਦ ਹੀ ਹੋ ਗਈ ਜਦ ਅਨੇਕਾਂ ਵਿਅਕਤੀ ਆਪਣੀਆਂ-ਆਪਣੀਆਂ ਗੱਦੀਆਂ ਲਾ ਕੇ ਸਿੱਖ ਪੰਥ ਦੇ ਗੁਰੂ ਹੋਣ ਦਾ ਐਲਾਨ ਕਰੀ ਬੈਠੇ ਸਨ। ਧੀਰ ਮੱਲ ਨੇ ਤਾਂ ਸ਼ੀਂਹੇ ਮਸੰਦ ਪਾਸੋਂ ਗੁਰੂ

ਤੇਗ ਬਹਾਦਰ ਜੀ ਤੇ ਗੋਲੀ ਵੀ ਚਲਵਾਈ ਪਰ ਗੁਰੂ ਬਣਨ ਦੀ ਇੱਛਾ ਪੂਰੀ ਨਾ ਹੋ ਸਕੀ। ਗੁਰੂ ਗੋਬਿੰਦ ਸਿੰਘ ਜੀ ਦੇ ਮਗਰੋਂ ਤਾਂ ਅਨੇਕਾਂ ਮਸੰਦ ਆਪਣੇ ਆਪ ਨੂੰ ਗੁਰੂ ਕਹਿਲਾਉਣ ਲੱਗ ਪਏ ਸਨ। ਇਸ ਪ੍ਰਕਾਰ ਮੀਣੇ, ਧੀਰਮਲੀਏ, ਰਾਮਰਾਈਏ, ਉਦਾਸੀ, ਨਿਰਮਲੇ, ਹੰਦਾਲੀਏ, ਗੰਗੂ ਸ਼ਾਹੀਏ ਆਦਿ ਅਨੇਕਾਂ ਗੁਰੂ-ਦੋਖੀ ਸਮੇਂ-ਸਮੇਂ ਪੈਦਾ ਹੋਏ, ਪਰ ਉਹ ਸਿੱਖ ਧਰਮ ਦਾ ਕੁਝ ਨਹੀਂ ਵਿਗਾੜ ਸਕੇ।

ਜੇਕਰ ਅੱਜ ਅਸੀਂ ਨਜ਼ਰ ਮਾਰੀਏ ਤਾਂ ਅੱਜ ਵੀ ਸਾਨੂੰ ਪੰਜਾਬ ਦੇ ਪਿੰਡਾਂ, ਸ਼ਹਿਰਾਂ ਤੇ ਇਸਦੇ ਨਾਲ ਲਗਦੇ ਕਸਬਿਆਂ, ਸੂਬਿਆਂ ਆਦਿ ਵਿਚ ਅਨੇਕਾਂ 'ਗੁਰੂ' ਬਣੇ ਵਿਅਕਤੀ ਮਿਲ ਜਾਣਗੇ। ਇਹ ਗੁਰੂ ਸਿੱਖਾਂ ਸਾਹਮਣੇ ਗੁਰਬਾਣੀ ਦੇ ਸ਼ਬਦ, ਹਿੰਦੂਆਂ ਸਾਹਮਣੇ ਗੀਤਾ ਦੇ ਤੇ ਮੁਸਲਮਾਨਾਂ ਸਾਹਮਣੇ ਕਬੀਰ ਦੇ ਸਲੋਕ ਬੋਲਦੇ ਨਜ਼ਰ ਆਉਂਦੇ ਹਨ। ਇਨ੍ਹਾਂ ਦਾ ਨਾ ਤਾਂ ਕੋਈ ਇਕ ਧਾਰਮਿਕ ਗ੍ਰੰਥ ਹੈ ਤੇ ਨਾ ਹੀ ਕੋਈ ਇਕ ਪੱਕਾ ਧਰਮ। ਇਹ ਆਪਣੇ ਸਮਾਗਮਾਂ ਵਿਚ ਜਿਹੜੇ ਧਰਮ ਦੇ ਲੋਕਾਂ ਦੀ ਵੱਧ ਗਿਣਤੀ ਦੇਖਦੇ ਹਨ, ਉਨ੍ਹਾਂ ਦੇ ਧਰਮ ਤੇ ਧਾਰਮਿਕ ਸ਼ਖਸੀਅਤਾਂ ਦਾ ਸਹਾਰਾ ਲੈ ਕੇ ਹੀ ਉਪਦੇਸ਼ ਦੇਣ ਲਗਦੇ ਹਨ। ਅੱਜ ਅਨੇਕਾਂ ਚਿੱਟੇ ਦਾੜ੍ਹੇ ਵਾਲੇ ਤੇ ਕਿਰਪਾਨਾਂ ਪਾਈ ਸਿੱਖ ਤੇ ਉਨ੍ਹਾਂ ਦੇ ਪਰਿਵਾਰ ਵੀ ਇਨ੍ਹਾਂ ਝੂਠੇ ਗੁਰੂਆਂ ਦੀ ਚਪੇਟ ਵਿਚ ਆਏ ਨਜ਼ਰ ਆਉਂਦੇ ਹਨ। ਇਨ੍ਹਾਂ ਦੀ ਸ਼ਰਨ ਪਏ ਝੂਠੇ ਤੇ ਲਾਲਚੀ ਸਿੱਖ ਲੀਡਰਾਂ ਦਾ ਕਾਲਾ ਚਿੱਠਾ ਤਾਂ ਅਖ਼ਬਾਰਾਂ ਨਿੱਤ ਪੇਸ਼ ਕਰਦੀਆਂ ਹਨ।

ਅੱਜ ਸਮੁੱਚੀ ਸਿੱਖ ਕੌਮ ਨੂੰ ਇਨ੍ਹਾਂ ਝੂਠੇ ਗੁਰੂਆਂ ਦਾ ਮਿਲ ਕੇ ਟਾਕਰਾ ਕਰਨ ਦੀ ਲੋੜ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਉਣ ਵਾਲੇ ਹਾਲਾਤ ਨੂੰ ਪਹਿਚਾਣਦੇ ਹੋਏ ਹੀ ਇਹ ਹੁਕਮ ਕੀਤਾ ਸੀ ਕਿ "ਸਭ ਸਿਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ।" ਪਰ ਅੱਜ ਅਨੇਕਾਂ ਸਿੱਖ ਝੂਠੇ ਤੇ ਪਾਖੰਡੀ ਸਾਧਾਂ ਨੂੰ ਅਪਣਾ ਕੇ ਗੁਰੂ ਮੰਨ ਕੇ ਆਪਣਾ ਲੋਕ ਤੇ ਪ੍ਰਲੋਕ ਦੋਵੇਂ ਵਿਗਾੜ ਰਹੇ ਹਨ।

ਅੱਜ ਇਸ ਗੱਲ ਦੀ ਲੋੜ ਹੈ ਕਿ ਗੁਰਬਾਣੀ ਦਾ ਸੁਨੇਹਾ ਹਰੇਕ ਪਿੰਡ ਤੇ ਹਰੇਕ ਮਾਈ-ਭਾਈ ਤੱਕ ਪਹੁੰਚਾਇਆ ਜਾਵੇ। ਸ਼ਬਦ-ਗੁਰੂ ਦਾ ਪ੍ਰਚਾਰ ਹੀ ਦੇਹਧਾਰੀ ਗੁਰੂ-ਡੰਮ ਦੇ ਪਸਾਰੇ ਨੂੰ ਰੋਕ ਸਕਦਾ ਹੈ ਅਤੇ ਭੁੱਲੇ ਭਟਕੇ ਸਿੱਖਾਂ ਨੂੰ ਮੁੜ ਕੇ ਸਿੱਖ ਪੰਥ ਦਾ ਅੰਗ ਬਣਾ ਸਕਦਾ ਹੈ। ਪਰ ਇਹ ਕੰਮ ਸਾਰੇ ਸਿੱਖਾਂ ਨੂੰ ਸਿਆਣਪ ਤੇ ਪੂਰੀ ਤਾਕਤ ਨਾਲ ਕਰਨ ਦੀ ਲੋੜ ਹੈ ਕਿਉਂਕਿ ਦੇਹਧਾਰੀ ਗੁਰੂ ਡੰਮ ਤੇ ਸੰਤ-ਡੰਮ ਦੇ ਪਿੱਛੇ ਰਾਜ-ਬਲ, ਧਨ-ਬਲ ਅਤੇ ਬਿਪਰਵਾਦ ਦੀਆਂ ਮਜ਼ਬੂਤ ਤਾਕਤਾਂ ਖੜ੍ਹੀਆਂ ਹਨ।

*—ਪਰਮਜੀਤ ਸਿੰਘ, ਪਟਿਆਲਾ*

## ਖ਼ਾਲਸਾ ਦੀਵਾਨ ਮਲੇਸ਼ੀਆ ਵਲੋਂ ਬੇਨਤੀ

1. ਆਪਾਂ ਖੁਸ਼-ਕਿਸਮਤ ਹਾਂ ਕਿ ਆਪਣੀ ਜ਼ਿੰਦਗੀ ਵਿਚ ਆਪਾਂ ਨੂੰ ਕੁਝ ਧਾਰਮਿਕ ਸ਼ਤਾਬਦੀਆਂ ਮਨਾਉਣ ਦਾ ਮੌਕਾ ਮਿਲਿਆ ਹੈ। ਹਰ ਇਕ ਸ਼ਤਾਬਦੀ ਬੜੀ ਧੂਮਧਾਮ, ਜਸ਼ਨ, ਜਲੂਸ ਆਦਿ ਨਾਲ ਮਨਾਉਂਦੇ ਆ ਰਹੇ ਹਾਂ ਅਤੇ ਮਨਾਉਣੀਆਂ ਚਾਹੀਦੀਆਂ ਵੀ ਹਨ।

2. ਇਕ ਖ਼ਿਆਲ ਮਨ ਵਿਚ ਆਉਂਦਾ ਹੈ ਕਿ ਇਕ ਬਾਹਰੀ ਖੁਸ਼ੀ ਤੋਂ ਇਲਾਵਾ, ਇਨ੍ਹਾਂ ਦਿਨ-ਤਿਉਹਾਰਾਂ ਤੋਂ ਅਸੀਂ ਹੋਰ ਕੀ ਫਾਇਦਾ ਉਠਾ ਰਹੇ ਹਾਂ?

3. ਸ਼ਤਾਬਦੀ ਮਨਾਉਂਦੇ ਹੋਏ, ਕੋਈ ਐਸਾ ਕਦਮ ਉਠਾਉਣਾ ਚਾਹੀਦਾ ਹੈ, ਜਿਸ ਨਾਲ ਕੌਮ ਦਾ ਕੁਝ ਨਾ ਕੁਝ ਸੌਰ ਸਕੇ।

4. ਆਪਾਂ ਸਭ ਜਾਣਦੇ ਹਾਂ ਕਿ ਮਲੇਸ਼ੀਆ ਵਿਚ ਸਾਡੀ ਕੌਮ, ਖਾਸ ਕਰਕੇ ਸਾਡੇ ਨੌਜੁਆਨ ਬੱਚੇ ਬੱਚੀਆਂ ਬੇ-ਮੁਹਾਰੇ ਹੁੰਦੇ ਜਾ ਰਹੇ ਹਨ। ਸਾਡੀਆਂ ਧਾਰਮਿਕ ਰਸਮਾਂ ਸਿਰਫ਼ ਰਹੁ-ਰੀਤਾਂ ਬਣ ਕੇ ਰਹਿ ਗਈਆਂ ਹਨ। ਸਾਡੇ ਸਭਿਆਚਾਰਕ ਅਤੇ ਹੋਰ ਕਾਰਜਾਂ ਵਿਚ ਜੇ ਨਸ਼ੀਲੀਆਂ ਚੀਜ਼ਾਂ ਨਾ ਵਰਤੀਆਂ ਜਾਣ ਤਾਂ ਅਸੀਂ ਉਸ ਕਾਰਜ ਨੂੰ ਕਾਮਯਾਬ ਨਹੀਂ ਸਮਝਦੇ। ਵਿਆਹ ਸ਼ਾਦੀਆਂ ਨੂੰ ਹੀ ਲੈ ਲਵੋ। ਆਮ ਕਰਕੇ ਇਨ੍ਹਾਂ ਵਿਚ ਵੀ ਸਭ ਤੋਂ ਵੱਡਾ ਬਿੱਲ ਨਸ਼ੇ ਦਾ ਹੀ ਹੁੰਦਾ ਹੈ, ਗਹਿਣਿਆਂ ਦਾ ਨਹੀਂ।

5. ਹਰ ਇਕ ਸ਼ਤਾਬਦੀ ਮਨਾਉਂਦੇ ਹੋਏ, ਆਪਾਂ ਜੇਕਰ ਕੋਈ ਨਾ ਕੋਈ ਕੌਮ ਦਾ ਸੁਧਾਰ ਵੀ ਕਰ ਸਕੀਏ ਤਾਂ ਆਪਾਂ ਕਿਸੇ ਕਿਨਾਰੇ ਤੇ ਜਾ ਲੱਗਾਂਗੇ।

6. ਆਓ ਆਪਾਂ ਸਾਰੇ ਇਹ ਚਾਰ ਸੌ ਸਾਲਾ ਪ੍ਰਕਾਸ਼ ਦਿਹਾੜਾ ਮਨਾਉਂਦੇ ਹੋਏ ਘੱਟ ਤੋਂ ਘੱਟ ਇਕ ਕਮਜ਼ੋਰੀ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰੀਏ। ਅਸੀਂ ਸੁਝਾਉ ਪੇਸ਼ ਕਰਦੇ ਹਾਂ ਕਿ ਆਪਣੀਆਂ ਵਿਆਹ ਸ਼ਾਦੀਆਂ ਦੇ ਪ੍ਰੋਗਰਾਮਾਂ ਵਿਚ ਸ਼ਰਾਬ ਦਾ ਸੇਵਨ ਤਿਆਗਦੇ ਹੋਏ ਇਸ ਨੂੰ ਜ਼ਿੰਦਗੀ ਵਿਚੋਂ ਦੂਰ ਕਰੀਏ।

7. ਜੇਕਰ ਆਪਾਂ ਇਸ ਵਿਚ ਕਾਮਯਾਬ ਰਹੇ ਤਾਂ ਸਮਝ ਲੈਣਾ ਕਿ ਇਹ ਸ਼ਤਾਬਦੀ ਮਨਾਈ ਲਾਹੇਵੰਦ ਹੋਈ ਹੈ।

8. ਇਸਨੂੰ ਮੁੱਖ ਰੱਖਦੇ ਹੋਏ ਬੇਨਤੀ ਕਰਦੇ ਹਾਂ ਕਿ ਸਾਰੇ ਮਲੇਸ਼ੀਆ ਭਰ ਦੇ ਗੁਰਦੁਆਰਿਆਂ ਅਤੇ ਹੋਰ ਅਸਥਾਨਾਂ ਤੇ ਜਿੱਥੇ ਜਿੱਥੇ ਵੀ ਇਸ ਸ਼ਤਾਬਦੀ ਦੀ ਅਰਦਾਸ ਕੀਤੀ ਜਾ ਰਹੀ ਹੈ, ਉਸ ਅਰਦਾਸ ਵਿਚ ਨਾਲ ਇਹ ਪ੍ਰਾਰਥਨਾ ਵੀ ਕੀਤੀ ਜਾਵੇ :

**ਹੇ ਸੱਚੇ ਪਾਤਸ਼ਾਹ! ਅਸੀਂ ਇਸ 400 ਸਾਲਾ ਪ੍ਰਕਾਸ਼ ਦਿਹਾੜੇ ਨੂੰ ਮੁੱਖ ਰੱਖਦੇ ਹੋਏ ਪ੍ਰਾਰਥਨਾ ਕਰਦੇ ਹਾਂ ਕਿ ਸਾਨੂੰ ਸਮਰੱਥਾ ਬਖ਼ਸ਼ੋ ਕਿ ਅਸੀਂ ਨਸ਼ੀਲੀਆਂ ਵਸਤੂਆਂ ਦਾ ਸੇਵਨ ਆਪਣੇ ਕਾਰਾਂ-ਵਿਹਾਰਾਂ ਅਤੇ ਵਿਆਹ ਸ਼ਾਦੀਆਂ ਆਦਿ ਸਮੇਂ ਬਿਲਕੁਲ ਨਾ ਕਰੀਏ ਅਤੇ ਇਸ ਨੂੰ ਆਪਣੀ ਜ਼ਿੰਦਗੀ ਵਿਚੋਂ ਕੱਢਦੇ ਹੋਏ, ਗੁਰਮਤਿ ਦੇ ਮਾਰਗ ਤੇ ਚੱਲਣ ਦੀ ਕੋਸ਼ਿਸ਼ ਕਰੀਏ।**

ਆਪ ਜੀ ਦੀ ਮਿਲਵਰਤਣ ਤੇ ਕੌਮ ਦੀ ਭਲਾਈ ਨੂੰ ਮੁੱਖ ਰੱਖਦੇ ਹੋਏ ਅਸੀਂ ਆਪ ਜੀ ਦੇ ਲੱਖ-ਲੱਖ ਸ਼ੁਕਰ ਗੁਜ਼ਾਰ ਹਾਂ। ਧੰਨਵਾਦ।

*ਸੰਤੋਖ ਸਿੰਘ PPT, PJK.*
*ਪ੍ਰਧਾਨ, ਖ਼ਾਲਸਾ ਦੀਵਾਨ ਮਲੇਸ਼ੀਆ।*
*ਚੇਅਰਮੈਨ ਪੰਜਾਬੀ ਵਿਦਿਅਕ ਟ੍ਰਸਟ ਮਲੇਸ਼ੀਆ।*

## ਸਿੱਖ ਖਿਡਾਰੀਆਂ ਨੂੰ ਆਪਣੇ ਵਿਰਸੇ ਦਾ ਅਹਿਸਾਸ ਕਰਾਉਣ ਦੀ ਲੋੜ

ਦਾਸ ਆਪ ਜੀ ਦੇ ਮੈਗਜ਼ੀਨ ਰਾਹੀਂ ਇਕ ਗੰਭੀਰ ਮਾਮਲੇ ਵੱਲ ਪਾਠਕਾਂ ਅਤੇ ਸਿੱਖ ਸੰਗਤ ਦਾ ਧਿਆਨ ਖਿੱਚਣਾ ਚਾਹੁੰਦਾ ਹੈ। ਅੱਜ ਸਿੱਖ ਨੌਜੁਆਨ ਪੀੜ੍ਹੀ ਵਿਚ ਪਤਿਤਪੁਣੇ ਦੀ ਲਹਿਰ ਕਾਫੀ ਤੇਜ਼ੀ ਨਾਲ ਚਲ ਰਹੀ ਹੈ। ਅਫ਼ਸੋਸ ਇਹ ਹੈ ਕਿ ਕੁਝ ਅਜਿਹੇ ਤੱਤ ਜੋ ਇਸ ਨੂੰ ਠੱਲ੍ਹ ਪਾਉਣ ਵਿਚ ਸਹਾਈ ਹੋ ਸਕਦੇ ਹਨ, ਉਹ ਵੀ ਇਸ ਨੂੰ ਜਾਣੇ-ਅੰਞਾਣੇ ਵਧਾਉਣ ਵਿਚ ਸਹਾਈ ਹੋ ਰਹੇ ਹਨ। ਮੇਰੀ ਮੁਰਾਦ ਉਨ੍ਹਾਂ ਅੰਤਰਰਾਸ਼ਟਰੀ ਸਿੱਖ ਖਿਡਾਰੀਆਂ ਤੋਂ ਹੈ ਜਿਨ੍ਹਾਂ ਤੋਂ ਨੌਜੁਆਨ ਕਾਫ਼ੀ ਪ੍ਰਭਾਵਿਤ ਹੁੰਦੇ ਹਨ।

ਇਕ ਮਸ਼ਹੂਰ ਕ੍ਰਿਕਟ ਖਿਡਾਰੀ ਮੈਚਾਂ ਵਿਚ ਵਿਕਟ ਮਿਲਣ ਉਪਰੰਤ ਇਕ ਤਵੀਤ ਨੂੰ ਚੁੰਮਦਾ ਆਮ ਵੇਖਿਆ ਗਿਆ ਹੈ। ਉਸ ਨੇ ਦਾੜ੍ਹੀ ਵੀ ਕਤਲ ਕੀਤੀ ਹੋਈ ਹੈ ਅਤੇ ਮੈਚ ਦੌਰਾਨ ਟੋਪੀ ਵੀ ਆਮ ਪਾਈ ਫਿਰਦਾ ਹੈ। ਇਸ ਤੋਂ ਇਲਾਵਾ ਕਈ ਹਾਕੀ ਖਿਡਾਰੀ ਵੀ ਸਿੱਖੀ ਸਰੂਪ ਦਾ ਮਜ਼ਾਕ ਉਡਾ ਕੇ ਖੇਡਦੇ ਦਿਖਾਈ ਦਿੰਦੇ ਹਨ। ਜੇ ਇਨ੍ਹਾਂ ਤੋਂ ਪ੍ਰਚਾਰ ਦੀ ਉਮੀਦ ਨਾ ਕਰੀਏ ਤਾਂ ਘੱਟੋ ਘੱਟ ਦੁਸ਼-ਪ੍ਰਚਾਰ ਕਰਕੇ ਸਿੱਖੀ ਨੂੰ ਢਾਹ ਤਾਂ ਨਹੀਂ ਲਾਉਣੀ ਚਾਹੀਦੀ। ਉਂਝ ਜੇ ਇਹ ਖਿਡਾਰੀ ਸਿਰਫ਼ ਸਾਬਤ ਸੂਰਤ ਰਹਿ ਕੇ ਅਤੇ ਅਨਮਤੀ ਗੱਲਾਂ ਤੋਂ ਪ੍ਰਹੇਜ਼ ਕਰਨ ਤਾਂ ਇਹਨਾਂ ਵਲੋਂ ਨੌਜੁਆਨਾਂ ਉਪਰ ਹਾਂ-ਪੱਖੀ ਪ੍ਰਭਾਵ ਵੀ ਪੈ ਸਕਦਾ ਹੈ। ਇਸ ਕਰਕੇ ਇਨ੍ਹਾਂ ਨੌਜੁਆਨ ਖਿਡਾਰੀਆਂ ਨੂੰ ਜੋ ਕਿ ਸਿੱਖੀ ਸਰੂਪ ਨੂੰ ਵਿਗਾੜ ਕੇ ਨੌਜੁਆਨਾਂ ਲਈ ਗ਼ਲਤ ਨਮੂਨਾ ਪੇਸ਼ ਕਰ ਰਹੇ ਹਨ, ਇਕ-ਇਕ ਪੱਤਰ ਪਾਠਕਾਂ ਵਲੋਂ ਪਾਉਣਾ ਚਾਹੀਦਾ ਹੈ ਅਤੇ ਇਨ੍ਹਾਂ ਨੂੰ ਸਿੱਖੀ ਸਰੂਪ ਵਿਚ ਰਹਿਣ ਦੀ ਪ੍ਰੇਰਨਾ ਦੇਣੀ ਚਾਹੀਦੀ ਹੈ, ਤਾਂ ਕਿ ਨਵੀਂ ਪੀੜ੍ਹੀ ਉੱਤੇ ਗ਼ਲਤ-ਪ੍ਰਭਾਵ ਨਾ ਪਵੇ।

*ਬੇਨਤੀ ਕਰਤਾ :*

*ਖ਼ਾਲਸਾ ਮੈਡੀਕੋਜ਼ (ਰਾਜਪੁਰਾ)*

## ਟੀ. ਵੀ. ਚੈਨਲਾਂ ਵਲੋਂ ਸਿੱਖ ਕਲਾਕਾਰਾਂ ਨੂੰ ਘਟੀਆ ਅਤੇ ਚਿੜ੍ਹਾਉਣ ਵਾਲੇ ਰੋਲ ਵਿਚ ਪੇਸ਼ ਕਰਨਾ ਲਗਾਤਾਰ ਜਾਰੀ

ਟੀ. ਵੀ. ਦੇ ਇਕ ਚੈਨਲ ਤੋਂ ਲੜੀਵਾਰ ਚੱਲ ਰਹੇ ਸੀਰੀਅਲ ਵਿਚ ਸਿੱਖੀ ਸਰੂਪ ਨੂੰ ਬੜੇ ਹੀ ਘਟੀਆ ਤਰੀਕੇ ਨਾਲ ਪੇਸ਼ ਕੀਤਾ ਜਾ ਰਿਹਾ ਹੈ। ਇਸ ਸੀਰੀਅਲ ਦੇ ਇਕ ਪ੍ਰੋਗਰਾਮ ਵਿਚ ਇਕ ਦਿਨ ਇਕ ਲੜਕੀ ਦੂਜੇ ਕਲਾਕਾਰ ਲੜਕੇ ਨੂੰ ਕਹਿ ਰਹੀ ਸੀ ਕਿ ਤੈਨੂੰ ਕਿਸੇ ਚੰਗੇ ਤਜਰਬੇਕਾਰ ਪੇਂਟਰ ਕੋਲ ਪੇਂਟਿੰਗ ਦਾ ਕੰਮ ਸਿਖਾਉਣ ਲਈ ਭੇਜਣਾ ਹੈ, ਵਿੱਚੋਂ ਗੱਲ ਕੱਟ ਕੇ ਉਸਦੇ ਪਤੀ ਨੇ ਉਸਨੂੰ ਕਿਹਾ ਕਿ ਚੰਗਾ ਪੇਂਟਰ ਸ਼ਹਿਰ ਵਿਚ ਇਕ ਸਰਦਾਰ ਸਾਹਿਬ ਹੈ ਤਾਂ ਉਹ ਕਹਿੰਦੀ ਹੈ, 'ਵਹੀ ਸਰਦਾਰ ਸਾਹਿਬ, ਜਿਸ ਕੀ ਬੜੀ ਬੜੀ ਮੂਛੇਂ ਔਰ ਲੰਬੀ ਲੰਬੀ ਦਾਹੜੀ ਭੀ ਹੈ।' ਉਹਦੇ ਪਤੀ ਨੇ ਹਾਂ ਵਿਚ ਸਿਰ ਹਿਲਾਇਆ। ਇਸ ਤੋਂ ਉਹ ਲੜਕੀ ਨੱਕ ਚੜ੍ਹਾਉਂਦੀ ਤੇ ਮੱਥੇ ਵੱਟ ਪਾ ਕੇ ਕਹਿੰਦੀ ਹੈ, "ਨਾ ਜੀ ਨਾ, ਹਮਨੇ ਨਹੀਂ ਉਸ ਲੰਬੀ ਲੰਬੀ ਦਾਹੜੀ ਵਾਲੇ ਸਰਦਾਰ ਪਾਸ ਅਪਨਾ ਲੜਕਾ ਪੇਂਟਿੰਗ ਕੇ ਲੀਏ ਭੇਜਨਾ। ਭਲਾ ਲੰਬੀ ਲੰਬੀ ਦਾਹੜੀ ਵਾਲੇ ਸਰਦਾਰ ਕਾ ਪੇਂਟਿੰਗ ਸੇ ਕਿਆ ਮੇਲ, ਔਰ ਦਾਹੜੀ ਮੂਛੋਂ ਵਾਲੇ ਸੇ ਸੀਖਨੇ ਸੇ ਕੋਈ ਪੇਂਟਿੰਗ ਥੋੜਾ ਆਤੀ ਹੈ, ਭੂਲ ਜਾਉ ਉਸੇ।' ਉਸ ਦਾ ਸਿੱਧਾ ਕਹਿਣ ਦਾ ਮਤਲਬ ਕਿ ਦਾਹੜੀ ਮੁੱਛਾਂ ਵਾਲੇ ਸਿੱਖ ਘਟੀਆ ਲਗਦੇ ਹਨ।

5 ਅਕਤੂਬਰ ਨੂੰ ਇਸੇ ਹੀ ਸੀਰੀਅਲ ਦੀ ਇਕ ਹੋਰ ਕੜੀ ਵਿਚ ਇਕ ਸਿੱਖ ਪਗੜੀਧਾਰੀ, ਪਰ ਕੇਸ ਕੱਟੇ ਹੋਏ ਹਨ, ਨੂੰ ਦਿਖਾਇਆ ਗਿਆ ਹੈ ਜਿਸ ਵਿਚ ਵਾਰ-ਵਾਰ ਕੈਮਰਾ ਪੱਗ ਦੇ ਪਿਛਲੇ ਪਾਸੇ ਕੱਟੇ ਹੋਏ ਕੇਸਾਂ ਵੱਲ ਕੀਤਾ ਗਿਆ ਹੈ ਤਾਂ ਕਿ ਦੂਸਰੇ ਸਿੱਖਾਂ ਨੂੰ ਵੀ ਅਜਿਹਾ ਕਰਨ ਦੀ ਪ੍ਰੇਰਨਾ ਮਿਲੇ। ਉਸ ਤੋਂ ਬਾਅਦ ਉਸ ਸਰਦਾਰ ਨੂੰ ਬਹੁਤ ਘਟੀਆ ਦਰਜੇ ਦਾ ਡਰਪੋਕ, ਔਰਤਾਂ ਵੱਲ ਖਿੱਚ ਰੱਖਣ ਵਾਲਾ ਦਿਖਾ ਕੇ ਬਹੁਤ ਘਟੀਆ ਤਰੀਕੇ ਦਾ ਵਾਰਤਾਲਾਪ ਕਰਵਾਇਆ ਗਿਆ ਹੈ। ਅੱਗੇ ਜਾ ਕੇ ਉਹੀ ਸਰਦਾਰ ਤੇ ਉਸਦੀ ਪਤਨੀ ਕਿਸੇ ਹਿੰਦੂ ਪਰਿਵਾਰ ਦੇ ਘਰ ਜਾ ਕੇ ਮਹਿਮਾਨ ਬਣਦੇ ਹਨ, ਕਈ ਦਿਨ ਉਥੇ ਰਹਿੰਦੇ ਹਨ। ਹਿੰਦੂ ਪਰਿਵਾਰ ਉਸਨੂੰ ਆਪਣਾ ਦੋਸਤ ਤਾਂ ਮੰਨਦਾ ਹੈ ਪਰ ਘਟੀਆ ਵਰਤਾਉ ਕਰਦਾ ਹੈ। ਅਖ਼ੀਰ ਉਸ ਨੂੰ ਆਪਣੇ ਘਰੋਂ ਬੜੀ ਮੁਸ਼ਕਲ ਨਾਲ ਤੋਰਦੇ ਹਨ ਤੇ ਹਿੰਦੂ ਵੀਰ ਦੀ ਪਤਨੀ ਨੇ ਆਪਣੇ ਪਤੀ ਨੂੰ ਕਿਹਾ, 'ਆਪ ਫਿਰ ਭੀ ਕਭੀ ਉਸ ਸਰਦਾਰ ਕੋ ਅਪਨੇ ਘਰ ਬੁਲਾਇੰਗੇ, ਤਾਂ ਉਸ ਦੇ ਪਤੀ ਨੇ ਕਿਹਾ, "ਮੈਂ ਪਾਗ਼ਲ ਹੂੰ, ਕਿਉਂ ਬੁਲਾਊਂਗਾ? ਬੜੀ ਮੁਸ਼ਕਲ ਸੇ ਤੋ ਗਯਾ ਹੈ।' ਅਖੀਰ ਇਸ ਸੀਰੀਅਲ ਤੋਂ ਕੀ ਸਿਖਿਆ ਮਿਲਦੀ ਹੈ, ਉੱਤਰ ਤਾਂ ਇਹੀ ਹੋਵੇਗਾ ਕਿ ਹਿੰਦੂ ਵੀਰ ਸਿੱਖਾਂ ਨੂੰ ਆਪਣੇ ਘਰ ਨਾ ਬੁਲਾਉਣ।

ਸਿੱਖਾਂ ਦੀਆਂ ਕੇਂਦਰੀ ਜਥੇਬੰਦੀਆਂ ਅਤੇ ਲੀਡਰਸ਼ਿਪ ਨੂੰ ਅਜਿਹੇ ਸੀਰੀਅਲਾਂ, ਜੋ ਸਿੱਖਾਂ ਨੂੰ ਚਿੜ੍ਹਾਉਣ ਲਈ ਤੇ ਨੀਵੇਂ ਦਿਖਾਉਣ ਲਈ ਦਿਖਾਏ ਜਾ ਰਹੇ ਹਨ, ਦਾ ਸਖ਼ਤ ਨੋਟਿਸ ਲੈਣਾ ਚਾਹੀਦਾ ਹੈ ਅਤੇ ਯੋਗ ਤਰੀਕੇ ਨਾਲ ਰੋਕਣ ਲਈ ਯਤਨ ਕਰਨੇ ਚਾਹੀਦੇ ਹਨ।

*ਮਨਜੀਤ ਸਿੰਘ, ਨਵਾਂ ਸ਼ਹਿਰ।*

## ਸਾਡੇ ਕੇਂਦਰ ਅਸਥਾਨਾਂ ਤੋਂ ਸਹੀ ਸੇਧ ਨਾ ਮਿਲਣਾ ਦੁਖਦਾਈ

ਗੁਰੂ ਰਾਮਦਾਸ ਜੀ ਦੇ ਆਗਮਨ ਪੁਰਬ ਮੌਕੇ ਟੀ. ਵੀ. ਚੈਨਲਾਂ ਤੋਂ ਚੱਲ ਰਹੇ ਪ੍ਰੋਗਰਾਮ ਵਿਚ ਹੁਕਮਨਾਮਾ ਲੈਣ ਤੋਂ ਪਹਿਲਾਂ ਭਾਈ ਸਾਹਿਬ ਜੀ ਨੇ ਮੰਗਲਾਚਰਣ ਵਜੋਂ ਜੋ ਸ਼ਬਦ ਪੜ੍ਹਿਆ ਉਹ ਵਿਵਾਦਤ ਬਾਣੀ ਦਾ ਸੀ। ਕਿੰਨਾ ਚੰਗਾ ਹੋਵੇ ਜੇ ਇਸ ਦੀ ਬਜਾਏ ਸ੍ਰੀ ਗੁਰੂ

ਗ੍ਰੰਥ ਸਾਹਿਬ, ਭਾਈ ਗੁਰਦਾਸ ਜੀ ਦੀਆਂ ਵਾਰਾਂ ਜਾਂ ਹੋਰ ਪੰਥ ਪ੍ਰਵਾਨਿਤ ਰਚਨਾਵਾਂ ਵਿਚੋਂ ਕੋਈ ਸ਼ਬਦ ਪੜ੍ਹਿਆ ਜਾਵੇ। ਗੁਰੂ ਗ੍ਰੰਥ ਸਾਹਿਬ ਜੀ ਦਾ 400 ਸਾਲਾ ਪ੍ਰਕਾਸ਼ ਉਤਸਵ ਮਨਾਇਆ ਗਿਆ ਪਰ ਸਿੱਖਣ, ਵਿਚਾਰਨ ਜਾਂ ਸੁਧਾਰ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਗਈ। ਉਹੀ ਪੁਰਾਣੀਆਂ ਮਨਘੜਤ ਸਾਖੀਆਂ ਅਤੇ ਇਤਿਹਾਸ ਸੁਣਾਇਆ ਜਾ ਰਿਹਾ ਹੈ। ਚਾਰ ਸੌ ਸਾਲਾਂ ਬਾਅਦ ਵੀ ਅਸੀਂ ਉਥੇ ਹੀ ਖੜ੍ਹੇ ਹਾਂ। ਕੱਚੀਆਂ ਬਾਣੀਆਂ ਬਾਰੇ ਕੋਈ ਵਿਚਾਰ ਨਹੀਂ ਕੀਤੀ ਗਈ। ਸ਼ੁੱਧ ਉਚਾਰਨ, ਸ਼ੁਧ ਗਾਇਨ ਸਾਡੇ ਕੇਂਦਰੀ ਅਸਥਾਨਾਂ ਤੇ ਵੀ ਨਾ ਹੋਵੇ, ਬੜੇ ਦੁੱਖ ਦੀ ਗੱਲ ਹੈ।

ਸੁਧਾਰ ਵਾਲੇ ਪਾਸੇ ਕਿਸੇ ਦਾ ਕੋਈ ਧਿਆਨ ਨਹੀਂ। ਆਪ ਬੜੀ ਸ਼ਿੱਦਤ ਨਾਲ ਲੱਗੇ ਹੋਏ ਹੋ; ਪਰਮਾਤਮਾ ਸ਼੍ਰੋਮਣੀ ਕਮੇਟੀ ਨੂੰ ਵੀ ਉੱਦਮ ਬਖ਼ਸ਼ੇ ਅਤੇ ਪੰਥ ਦਾ ਦਰਦ ਇਨ੍ਹਾਂ ਦੀ ਝੋਲੀ ਵਿਚ ਪਾਏ।

*—ਕੰਵਲਜੀਤ ਸਿੰਘ*

*ਉਚਾ ਚੰਦਨਾ (ਯਮੁਨਾ ਨਗਰ)*

## ਸਾਰਥਕ ਕੰਮ, ਜੋ ਹੋ ਨਾ ਸਕਿਆ!

ਇਕ ਪੱਤਰਕਾਰ ਮਿੱਤਰ ਦੁਆਰਾ 'ਸਿੱਖ ਫੁਲਵਾੜੀ' ਦਾ ਸਤੰਬਰ 2004 ਅੰਕ ਪ੍ਰਾਪਤ ਹੋਇਆ। ਪੜ੍ਹ ਕੇ ਖੁਸ਼ੀ ਹੋਈ। ਤੁਸੀਂ ਇਕ ਬਹੁਤ ਵੱਡਾ ਰਚਨਾਤਮਕ ਉੱਦਮ ਕਰ ਰਹੇ ਹੋ। ਹੋ ਸਕਿਆ ਤਾਂ ਆਪ ਨੂੰ ਕੋਈ ਲੇਖ ਲਿਖ ਕੇ ਭੇਜਾਂਗਾ।

ਮੈਂ ਭਾਰਤ ਦਾ ਇਕੋ-ਇਕ ਐਸਾ ਮੁਸਲਮਾਨ ਹਾਂ ਜਿਸਨੇ ਮਹਾਨ ਸੂਫ਼ੀਆਂ ਦੀ ਪਰੰਪਰਾ 'ਤੇ ਚਲਦੇ ਹੋਏ 8 ਮਈ 1999 ਨੂੰ ਖ਼ਾਲਸਾ ਪੰਥ ਦੇ 300ਵੇਂ ਸਥਾਪਨਾ ਦਿਵਸ 'ਤੇ 'ਗੁਰੂ ਗੋਬਿੰਦ ਸਿੰਘ ਲਾਇਬ੍ਰੇਰੀ ਅਤੇ ਆਡੀਟੋਰੀਅਮ' ਦੀ ਸਥਾਪਨਾ ਕੀਤੀ ਸੀ। ਸਰਦਾਰ ਰਾਇ ਸਿੰਘ (I.A.S.), ਪ੍ਰਮੁੱਖ ਸਕੱਤਰ, ਉੱਤਰ ਪ੍ਰਦੇਸ਼, ਦੁਆਰਾ ਨੀਂਹ ਪੱਥਰ ਰੱਖਿਆ ਗਿਆ ਸੀ ਪਰ ਇਸ ਪਵਿੱਤਰ ਤੇ ਮਹਾਨ ਕੰਮ ਨੂੰ ਅੱਗੇ ਵਧਾਉਣ ਅਤੇ ਸਹਿਯੋਗ ਦੇਣ ਲਈ ਕੋਈ ਅੱਗੇ ਨਹੀਂ ਆਇਆ। ਸੋਚਿਆ ਸੀ ਕਿ ਮਹਾਨ ਸਿੱਖ ਗੁਰੂਆਂ ਨੇ "ਹਰਿਮੰਦਰ ਸਾਹਿਬ" ਦਾ ਨੀਂਹ-ਪੱਥਰ ਇਕ ਸੂਫ਼ੀ ਫ਼ਕੀਰ ਸਾਈਂ ਮੀਆਂ ਮੀਰ ਤੋਂ ਰਖਵਾਇਆ ਸੀ। ਇਸ ਲਈ ਸਾਨੂੰ ਵੀ ਅੱਗੇ ਵਧ ਕੇ ਖਾਲਸਾ ਪੰਥ ਦੇ ਸਥਾਪਨਾ ਦਿਵਸ 'ਤੇ ਕੋਈ ਛੋਟੀ ਜਿਹੀ ਪਵਿੱਤਰ ਪਹਿਲ ਕਰਨੀ ਚਾਹੀਦੀ ਹੈ, ਭਾਵ ਕਿ ਉਦੇਸ਼ਾਤਮਕ ਅਤੇ ਰਚਨਾਤਮਕ ਕੰਮਾਂ ਨੂੰ ਅੱਗੇ ਵਧਾਉਣਾ ਚਾਹੀਦਾ ਹੈ। ਪਰ ਕੋਈ ਵੀ ਅੱਗੇ ਨਹੀਂ ਆਇਆ ਅਤੇ ਇਕ ਵੱਡਾ ਕੰਮ ਹੁੰਦੇ-ਹੁੰਦੇ ਰਹਿ ਗਿਆ।

ਮੇਰਾ ਉਦੇਸ਼ ਕੇਵਲ ਭਵਨ ਨਿਰਮਾਣ ਹੀ ਨਹੀਂ ਸੀ ਬਲਕਿ ਭਾਵਨਾਤਮਕ ਰਿਸ਼ਤਿਆਂ ਨੂੰ ਅੱਗੇ ਵਧਾਉਣਾ ਸੀ।

*—ਅਬਾਦ ਜਾਫ਼ਰੀ*

*PATTRAKAR BHAWAN*
*CHARLTON LODGE*
*NAINITAL-263001*

## ਗੁਜਰਾਤ ਸਰਕਾਰ ਨੇ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਦੀ ਛੁੱਟੀ ਸਰਕਾਰੀ ਛੁੱਟੀਆਂ ਦੀ ਲਿਸਟ ਵਿਚੋਂ ਖ਼ਤਮ ਕੀਤੀ

ਪਿਛਲੇ ਕਈ ਦਹਾਕਿਆਂ ਤੋਂ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਦੀ ਸਰਕਾਰੀ ਛੁੱਟੀ ਹੁੰਦੀ ਆ ਰਹੀ ਹੈ ਪਰੰਤੂ ਸੰਨ 2004 ਦੀਆਂ ਸਰਕਾਰੀ ਛੁੱਟੀਆਂ ਦੀ ਲਿਸਟ ਵਿਚੋਂ ਸੂਬੇ ਦੀ BJP ਸਰਕਾਰ ਨੇ ਇਹ ਛੁੱਟੀ ਕੱਟ ਦਿੱਤੀ ਹੈ। ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਦੀ ਦੇਸ਼ ਪੱਧਰ ਦੀ ਸਰਕਾਰੀ ਛੁੱਟੀ ਮੰਨੀ ਗਈ ਹੈ। ਇਸ ਪਵਿੱਤਰ ਦਿਹਾੜੇ ਦੀ ਛੁੱਟੀ ਨੂੰ ਕੱਟ ਕੇ ਸਰਕਾਰ ਨੇ ਜਿੱਥੇ ਸਿੱਖਾਂ ਦੇ ਹਿਰਦਿਆਂ ਤੇ ਗਹਿਰੀ ਸੱਟ ਮਾਰੀ ਹੈ ਉੱਥੇ ਗੁਰੂ ਨਾਨਕ ਦੇਵ ਜੀ ਨੂੰ ਮੰਨਣ ਵਾਲਿਆਂ ਦੇ ਹਿਰਦਿਆਂ ਨੂੰ ਠੇਸ ਪਹੁੰਚਾਈ ਹੈ। ਜਿਸ ਤਰ੍ਹਾਂ ਸਭ ਨੂੰ ਪਤਾ ਹੈ ਕਿ ਗੁਰੂ ਨਾਨਕ ਦੇਵ ਜੀ ਕੇਵਲ ਸਿੱਖ ਧਰਮ ਦੇ ਮੋਢੀ ਹੀ ਨਹੀਂ ਸਗੋਂ ਭਾਰਤ ਦੇ ਵੱਡੇ ਸੰਤ ਹੋਏ ਹਨ ਜਿਨ੍ਹਾਂ ਨੇ ਇਕ ਅਕਾਲ ਪੁਰਖ ਨੂੰ ਮੰਨਣ, ਭਰਾਤਰੀ ਭਾਵ ਅਤੇ ਸਰਬੱਤ ਦੇ ਭਲੇ ਦਾ ਸੰਦੇਸ਼ ਸੰਸਾਰ ਨੂੰ ਦਿੱਤਾ। ਅਸੀਂ ਗੁਜਰਾਤ ਸਰਕਾਰ ਨੂੰ ਬੇਨਤੀ ਕਰਦੇ ਹਾਂ ਕਿ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਦੀ ਛੁੱਟੀ ਨੂੰ ਸਰਕਾਰੀ ਛੁੱਟੀਆਂ ਵਿਚ ਦੁਬਾਰਾ ਸ਼ਾਮਲ ਕਰਕੇ ਗੁਰੂ ਨਾਨਕ ਨਾਮ ਲੇਵਾ ਸਿੱਖਾਂ ਦੀਆਂ ਭਾਵਨਾਵਾਂ ਦਾ ਸਤਿਕਾਰ ਕੀਤਾ ਜਾਵੇ।

*—ਇਕ ਪਾਠਕ*

---

*ਸਵਾਲ-ਜਵਾਬ.....(ਸਫ਼ਾ 6 ਦੀ ਬਾਕੀ)*

ਨਾਨਕ ਨਾਉ ਖੁਦਾਇ ਕਾ
ਦਿਲਿ ਹਛੈ ਮੁਖਿ ਲੇਹੁ ॥
ਅਵਰਿ ਦਿਵਾਜੇ ਦੁਨੀ ਕੇ
ਝੂਠੇ ਅਮਲ ਕਰੇਹੁ ॥ ੧ ॥ (੧੪੦)

*—ਸੁਖਚੈਨ ਸਿੰਘ, 52, ਆਰ. ਆਰ.*

**ਜਵਾਬ :** ਗੁਰੂ ਨਾਨਕ ਦੇਵ ਜੀ ਇਸ ਸਲੋਕ ਵਿਚ ਸਪੱਸ਼ਟ ਉਪਦੇਸ਼ ਕਰਦੇ ਹਨ ਕਿ ਪਰਮਾਤਮਾ ਦਾ ਨਾਮ ਸਾਫ਼ ਦਿਲ ਨਾਲ ਲੈਣਾ ਚਾਹੀਦਾ ਹੈ। ਅੰਦਰੋਂ ਹੋਰ ਤੇ ਬਾਹਰੋਂ ਹੋਰ ਵਾਲਾ ਕੰਮ ਨਹੀਂ ਕਰਨਾ ਚਾਹੀਦਾ; ਭਾਵ, ਵਿਖਾਵੇ ਵਾਲੇ ਕੰਮ ਨਹੀਂ ਕਰਨੇ। ਪਰਮਾਤਮਾ ਦੀ ਬੰਦਗੀ ਮਨ ਵਿਚੋਂ ਦਵੈਤ, ਖੋਟ ਦੂਰ ਕਰਕੇ ਕਰਨੀ ਹੈ। ਅਰਥ ਇਸ ਤਰ੍ਹਾਂ ਹਨ :

ਜੇ ਜਾਮੇ (ਕੱਪੜੇ) ਨੂੰ ਲਹੂ ਲੱਗ ਜਾਵੇ ਤਾਂ ਜਾਮਾ ਪਲੀਤ ਹੋ ਜਾਂਦਾ ਹੈ ਭਾਵ ਗੰਦੇ ਤੇ ਪਲੀਤ ਜਾਮੇ ਨਾਲ ਨਿਮਾਜ਼ ਨਹੀਂ ਪੜ੍ਹੀ ਜਾ ਸਕਦੀ ਪਰ ਜੋ ਬੰਦੇ ਮਨੁੱਖਾਂ ਦਾ ਲਹੂ ਚੂਸਦੇ ਹਨ, ਭਾਵ, ਧੱਕੇ ਨਾਲ ਹਰਾਮ ਦੀ ਕਮਾਈ ਖਾਂਦੇ ਹਨ, ਉਨ੍ਹਾਂ ਦੇ ਮਨ ਕਿਵੇਂ ਪਵਿੱਤਰ ਹੋ ਸਕਦੇ ਹਨ; ਭਾਵ, ਪਵਿੱਤਰ ਨਹੀਂ ਹੋ ਸਕਦੇ। ਫਿਰ ਅਪਵਿੱਤਰ ਮਨ ਨਾਲ ਪੜ੍ਹੀ ਹੋਈ ਨਿਮਾਜ਼ ਪ੍ਰਭੂ ਦੇ ਦਰ ਤੇ ਕਿਵੇਂ ਪ੍ਰਵਾਨ ਹੋਵੇਗੀ?

ਹੇ ਨਾਨਕ! ਪਰਮਾਤਮਾ ਦਾ ਨਾਮ ਸਾਫ਼ ਮਨ ਨਾਲ ਲੈ, ਇਸ ਤੋਂ ਬਿਨਾਂ ਹੋਰ ਕੰਮ ਕੇਵਲ ਵਿਖਾਵੇ ਵਾਲੇ ਹੀ ਹਨ। ਇਹ ਤਾਂ ਤੁਸੀਂ ਕੂੜੇ ਕੰਮ ਹੀ ਕਰਦੇ ਹੋ। ੧। ○

ਸਤਿਗੁਰ ਮਹਿਮਾ

# ਲਾਸਾਨੀ ਗੁਰੂ–ਗੁਰੂ ਗੋਬਿੰਦ ਸਿੰਘ ਸਾਹਿਬ

ਸ: ਸਰੂਪ ਸਿੰਘ

ਵੱਡੇ ਤੋਂ ਵੱਡਾ ਲੇਖਕ ਵੀ ਜਦ ਮਾਨਵਤਾ ਦੇ ਰਹਿਬਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਹੁਪੱਖੀ, ਸਰਬੰਗੀ, ਅਜ਼ੀਮ ਅਤੇ ਰੂਹਾਨੀ ਤੌਰ ਤੇ ਉੱਚੀ, ਇਖ਼ਲਾਕੀ ਤੌਰ ਤੇ ਸੁੱਚੀ ਸ਼ਖ਼ਸੀਅਤ ਦਾ ਵਰਨਣ ਆਪਣੀ ਸ਼ਕਤੀਸ਼ਾਲੀ ਕਲਮ ਤੇ ਰੌਸ਼ਨ-ਦਿਮਾਗੀ ਬਲ ਨਾਲ ਕਰਨ ਦਾ ਉਪਰਾਲਾ ਕਰਦਾ ਹੈ ਤਾਂ ਇਤਨੀ ਲਾਸਾਨੀ ਤੇ ਪਰਤਾਪੀ ਸ਼ਖਸੀਅਤ ਦਾ ਯੋਗ ਖਾਕਾ ਖਿੱਚਣ ਵਿਚ ਅਸਮਰਥਾ ਦਾ ਸਾਹਮਣਾ ਕਰਦਿਆਂ ਹੋਇਆਂ, ਉਸ ਨੂੰ ਆਪਣੀ ਉਹੀ ਸ਼ਕਤੀਸ਼ਾਲੀ ਕਲਮ ਨਿਮਾਣੀ ਜਿਹੀ ਤੇ ਦਿਮਾਗ਼ ਦੀ ਰੌਸ਼ਨ-ਖਿਆਲੀ ਹੀਣ, ਹਲੀਮ, ਆਜਜ਼, ਆਤਰ ਤੇ ਨਿਤਾਣੀ ਜਿਹੀ ਦਿੱਸਣ ਲੱਗ ਪੈਂਦੀ ਹੈ। 42 ਸਾਲ ਦੀ ਛੋਟੀ ਜਿਹੀ ਸੰਸਾਰੀ ਆਯੂ ਵਿਚ ਰੱਬੀ ਨੂਰ ਗੁਰੂ ਗੋਬਿੰਦ ਸਿੰਘ ਜੀ ਨੇ ਇਨਸਾਨੀ ਜੀਵਨ ਦੇ ਹਰ ਪੱਖ ਨੂੰ ਇਸ ਢੰਗ ਨਾਲ ਸੰਵਾਰਿਆ, ਸਜਾਇਆ ਅਤੇ ਵਿਕਸਤ ਕੀਤਾ ਕਿ ਉਸ ਨੂੰ ਦੇਖਣ, ਸੁਣਨ ਅਤੇ ਘੋਖਣ ਵਾਲਾ ਚਕ੍ਰਿਤ ਹੋਏ ਬਿਨਾਂ ਨਹੀਂ ਰਹਿ ਸਕਦਾ। ਇਸ ਲਈ ਜਿਸ-ਜਿਸ ਨੇ ਵੀ ਉਨ੍ਹਾਂ ਦੇ ਪਰਉਪਕਾਰੀ ਤੇ ਹਿਤਕਾਰੀ ਕਾਰਨਾਮਿਆਂ 'ਤੇ ਝਾਤ ਮਾਰੀ, ਉਸ ਨੇ ਖਿਰਾਜਿ-ਅਕੀਦਤ ਵਜੋਂ ਉਨ੍ਹਾਂ ਦੀ ਅਜ਼ਮਤ ਅੱਗੇ ਸਿਰ ਨਿਵਾਇਆ ਅਤੇ ਆਪਣੇ ਢੰਗ ਨਾਲ ਸ਼ਰਧਾ ਦੇ ਪੁਸ਼ਪ ਅਰਪਤ ਕਰਨ ਦੇ ਨਿਮਾਣੇ ਪ੍ਰਯਤਨ ਕੀਤੇ। ਸੰਖੇਪ ਰੂਪ ਵਿਚ ਕੁਝ ਅਜਿਹੀਆਂ ਪੁਸ਼ਪ ਲੜੀਆਂ ਇਸ ਪ੍ਰਕਾਰ ਹਨ।

ਇਤਿਹਾਸਕਾਰ **ਮੁਹੰਮਦ ਲਤੀਫ** ਅਨੁਸਾਰ "ਗੁਰੂ ਗੋਬਿੰਦ ਸਿੰਘ ਜੀ ਬਤੌਰ ਇਨਸਾਨ ਮਹਾਨ, ਬਤੌਰ ਜੰਗਜੂ ਮਹਾਨਤਮ ਅਤੇ ਬਤੌਰ ਦਾਰਸ਼ਨਿਕ ਅਜਿਹੇ ਰੂਹਾਨੀ ਰਹਿਬਰ ਹੋਏ ਹਨ, ਜਿਨ੍ਹਾਂ ਦਾ ਸਾਨੀ ਕੋਈ ਨਹੀਂ। ਉਹ ਵਿਸ਼ਵ ਮੰਚ 'ਤੇ ਜ਼ਾਬਤਾ ਪ੍ਰਦਾਨ ਕਰਨ ਕਰਨ ਵਾਲੇ ਪ੍ਰਸ਼ਾਸਕ, ਗੋਸ਼ਟੀਆਂ ਅਤੇ ਉੱਘੇ ਵਿਦਵਾਨਾਂ ਦੀ ਬੈਠਕ ਵਿਚ ਬੇਨਜ਼ੀਰ ਕਵੀ, ਮਸਨਦ 'ਤੇ ਸਸ਼ੋਭਤ ਸੱਚੇ ਪਾਤਸ਼ਾਹ ਸਨ, ਰਣਭੂਮੀ ਵਿਚ ਮਹਾਂਬਲੀ ਯੋਧੇ ਅਤੇ ਖਾਲਸੇ ਦੀ ਸੰਗਤ ਵਿਚ ਫ਼ਕੀਰ ਦਰਵੇਸ਼ ਸਨ। ਇਨ੍ਹਾਂ ਦੀ ਕਿਰਪਾ ਸਦਕਾ ਹੀ ਆਪਹੁਦਰੇ, ਬੇਲਗਾਮ ਲੋਕ ਇਕ ਜਥੇਬੰਦੀ ਵਿਚ ਪਰੋਏ ਗਏ ਅਤੇ ਲਿਤਾੜੇ ਤੇ ਪਛਾੜੇ ਲੋਕ ਵੱਡੇ-ਯੋਧੇ ਤੇ ਨਾਮਵਰ ਬਣ ਕੇ ਉਭਰੇ।"

**ਭਾਈ ਨੰਦ ਲਾਲ ਜੀ** ਗੁਰੂ ਗੋਬਿੰਦ ਸਿੰਘ ਜੀ ਦੀ ਉੱਚਤਮ ਹਸਤੀ ਦੇ ਇਕ-ਇਕ ਗੁਣ ਦੇ ਸ਼ੈਦਾਈ ਸਨ, ਜਿਨ੍ਹਾਂ ਨੇ ਗੁਰੂ ਸਾਹਿਬ ਦੀ ਸ਼ਾਨ ਵਿਚ ਬਹੁਤ ਕੁਝ ਲਿਖਿਆ ਹੈ। ਉਨ੍ਹਾਂ ਦਾ ਗੁਰੂ ਸਾਹਿਬ ਪ੍ਰਤੀ ਲਿਖਿਆ ਨਿਮਨ ਸ਼ਿਅਰ ਸ਼ਹਾਨਾਂ ਗੁਰੂ ਸਾਹਿਬ ਦੀ ਫ਼ਕੀਰਾਨਾ ਜ਼ਿੰਦਗੀ 'ਤੇ ਕਿਤਨੀ ਖੂਬਸੂਰਤੀ ਨਾਲ ਰੌਸ਼ਨੀ ਪਾਉਂਦਾ ਹੈ :

**ਗਾਹਿ (ਕਦੇ) ਸੂਫ਼ੀ ਗਾਹਿ ਜ਼ਾਹਦ,**
**ਗਹ ਕਲੰਦਰ ਮੇ ਸ਼ਵਦ। (ਹੋ ਜਾਂਦਾ ਹੈ)**
**ਰੰਗ ਹਾਇ ਮੁਖ਼ਤਲਿਫ਼**
**ਦਾਰਦ (ਰੱਖਦਾ ਹੈ) ਬੁਤਿ ਅੱਯਾਰਿ ਮਾ।**
**(ਮੇਰਾ ਮਾਹੀ)**

ਉੱਚ ਪਾਏ ਦਾ ਨਾਮਵਰ ਮੁਸਲਮਾਨ ਕਵੀ **ਯੋਗੀ ਅੱਲਾ ਯਾਰ ਖ਼ਾਂ** ਕਵਿਤਾ ਦੇ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤ ਪ੍ਰਤੀ ਪੂਰਾ ਜੰਗਨਾਮਾ (ਗੰਜਿ-ਸ਼ਹੀਦਾਂ) ਲਿਖਦਿਆਂ ਉਨ੍ਹਾਂ ਦੀ ਅਜ਼ੀਮ ਸ਼ਖ਼ਸੀਅਤ ਦਾ ਵਰਨਣ ਇਵੇਂ ਕਰਦਾ ਹੈ :

**ਇਨਸਾਫ ਕਰੇ ਜੋ ਜ਼ਮਾਨਾ ਤੋ ਯਕੀਂ ਹੈ,**
**ਕਹਿ ਦੇ ਕਿ ਗੋਬਿੰਦ ਕਾ**
**ਸਾਨੀ ਹੀ ਨਹੀਂ ਹੈ।...**
**ਕਰਤਾਰ ਕੀ ਸੌਗੰਧ ਵਾ**
**ਨਾਨਕ ਕੀ ਕਸਮ ਹੈ।**
**ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ਼,**
**ਵੁਹ ਕਮ ਹੈ।**

ਹੋਰ ਲਿਖਦਾ ਹੈ–

**ਯਾਕੂਬ ਕੋ ਯੂਸਫ ਕੇ**
**ਬਿਛੜਨੇ ਨੇ ਰੁਲਾਇਆ।**
**ਸਾਬਰ ਕੋਈ ਕਮ ਐਸਾ**
**ਰਸੂਲੋਂ ਮੇਂ ਹੈ ਆਇਆ।**
**ਕਟਵਾ ਕੇ ਪਿਸਰ (ਪੁੱਤਰ) ਚਾਰ,**
**ਏਕ ਆਂਸੂ ਭੀ ਨਾ ਹੋ ਗਿਰਾਇਆ।**
**ਰੁਤਬਾ ਗੁਰ ਗੋਬਿੰਦ ਸਿੰਘ ਨੇ,**
**ਰਿਸ਼ੀਓਂ ਕਾ ਬੜਾਇਆ।**

ਸੂਫੀ ਕਵੀ **ਕਿਬਰੀਆ ਖ਼ਾਂ** ਵੀ ਆਪਣੇ ਵੱਖਰੇ ਅੰਦਾਜ਼ ਨਾਲ ਗੁਰੂ ਜੀ ਪ੍ਰਤੀ ਸ਼ਰਧਾ ਵਿਅਕਤ ਕਰਦਿਆਂ ਕਹਿੰਦਾ ਹੈ :

**ਕਿਆ ਦਸਮੇਸ਼ ਪਿਤਾ ਤੇਰੀ ਬਾਤ ਕਹੂੰ,**
**ਜੋ ਤੂ ਨੇ ਪਰਉਪਕਾਰ ਕੀਏ।**
**ਇਕ ਖਾਲਸ ਖਾਲਸਾ ਪੰਥ ਸਜਾ,**
**ਜ਼ਾਤੋਂ ਕੇ ਭੇਦ ਨਿਕਾਲ ਦੀਏ।**
**ਉਸ ਤੇਗ ਕੇ ਬੇਟੇ ਤੇਗ ਪਕੜ,**
**ਦੁਖੀਓਂ ਕੇ ਕਾਟ ਜੰਜਾਲ ਦੀਏ।**
**ਉਸ ਮੁਲਕੇ-ਵਤਨ ਕੀ ਖਿਦਮਤ ਮੇਂ,**
**ਕਹੀਂ ਬਾਪ ਦੀਆ ਕਹੀਂ ਲਾਲ ਦੀਏ।**

ਪੰਜਾਬੀ ਦਾ ਪ੍ਰਸਿੱਧ ਲੋਕ ਕਵੀ **ਕਰਤਾਰ ਸਿੰਘ ਬਲੱਗਣ** ਗੁਰੂ ਸਾਹਿਬ ਦੇ ਮਹਾਂਬਲੀ ਹੋਣ ਦਾ ਵਰਨਣ ਕਿਤਨੇ ਅਨੋਖੇ ਅੰਦਾਜ਼ ਵਿਚ ਕਰਦਾ ਹੈ।

**ਚਿੜੀਆਂ ਜਿਸ ਦੀਆਂ ਬਾਜ਼ਾਂ 'ਤੇ ਹੋਣ ਭਾਰੂ,**
**ਉਸ ਦੇ ਸਿੰਘਾਂ ਦੀ ਕਿਡੀ ਕੁ ਸ਼ਾਨ ਹੋਸੀ!**
**ਸਵਾ ਲੱਖ ਨਾਲ ਇਕ ਲੜਾਨ ਵਾਲਾ,**
**ਕਲਗੀਧਰ ਖੁਦ ਕਿਡਾ ਬਲਵਾਨ ਹੋਸੀ!**

ਰੱਬੀ ਨੂਰ ਗੁਰੂ ਗੋਬਿੰਦ ਸਿੰਘ ਸਾਹਿਬ ਸ੍ਰੇਸ਼ਟ ਸਿਫਤਾਂ, ਵਸਫ ਤੇ ਸ਼ਕਤੀਆਂ ਹੋਣ ਦੇ ਬਾਵਜੂਦ ਆਪਣੇ ਆਪ ਨੂੰ ਪਰਮ ਪੁਰਖ ਦਾ ਦਾਸ ਦੱਸਦੇ ਹਨ। ਜੇਕਰ ਉਨ੍ਹਾਂ ਨੂੰ ਕੋਈ ਸਤਿਕਾਰ ਵਜੋਂ ਸਲਾਮ ਕਰਦਾ ਹੈ ਤਾਂ ਉਸ ਲਈ ਉਨ੍ਹਾਂ ਦਾ ਉਪਦੇਸ਼ ਇਹ ਹੁੰਦਾ ਹੈ :

ਹਮੇਸੁਲ ਸਲਾਮ ਹੈਂ ॥
ਸਮਸਤੁਲ ਕਲਾਮ ਹੈਂ ॥ ੧੫੦ ॥
*(ਜਾਪੁ ਸਾਹਿਬ)*

ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਵਾਕ ਸੰਗਤਾਂ ਦੇ ਮੂੰਹ ਤੋਂ ਸੁਣਦੇ ਸਾਰ ਸੱਚੇ ਪਿਤਾ ਅਕਾਲ ਪੁਰਖ ਵੱਲ ਸਿਰ ਝੁਕ ਜਾਂਦਾ ਹੈ :

ਪਾਤਸ਼ਾਹਾਂ ਦੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਿਮਰਤਾ ਦਾ ਵਰਨਣ **'ਸਬਰੀ'** ਨੇ ਆਪਣੀ ਨਿਮਨ ਨਜ਼ਮ ਵਿਚ ਬੜੇ ਅਨੋਖੇ ਢੰਗ ਨਾਲ ਪੇਸ਼ ਕੀਤਾ ਹੈ :

**ਢਹਿੰਦੇ ਦੇਸ਼ ਦਾ ਜਦੋਂ ਸਹਾਰਾ ਨਹੀਂ ਸੀ,**
**ਉਦੋਂ ਪਿਤਾ ਇਸ ਦੇਸ਼ ਤੋਂ ਵਾਰਿਆ ਮੈਂ।**
**ਮਾਤਾ ਗੁਜਰੀ ਸਰਹੰਦ ਦੇ ਵਿਚ ਗੁਜ਼ਰੀ,**
**ਸਮਾਂ ਗੁਜ਼ਰਿਆ ਜਿਵੇਂ ਗੁਜ਼ਾਰਿਆ ਮੈਂ।**
**ਚਾਰ ਪੁੱਤਰ ਸਨ ਬਖ਼ਸ਼ੇ ਪਰਮਾਤਮਾ ਨੇ,**
**ਉਹ ਵੀ ਜੋੜਾ-ਜੋੜਾ ਕਰ ਕੇ ਵਾਰਿਆ ਮੈਂ।**
**ਮੈਨੂੰ ਮਤ ਸ਼ਹਿਨਸ਼ਾਹ ਤੁਸੀਂ ਕਹੋ ਸਿੱਖੋ,**
**ਕਿਸ਼ਤਾਂ ਨਾਲ ਤਾਂ ਕਰਜ਼ਾ ਉਤਾਰਿਆ ਮੈਂ।**

ਇਲਾਹੀ ਸ਼ਕਤੀ ਹੁੰਦਿਆਂ ਆਪਣੇ ਆਪ ਨੂੰ ਹਲੀਮ ਤੇ ਦਾਸ ਕਹਿਣਾ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਲਾਸਾਨੀ ਜੀਵਨ ਦਾ ਕਮਾਲ ਦਾ ਪੱਖ ਹੈ।

ਆਪਣੇ ਸੇਵਕਾਂ ਨੂੰ ਖੁਦ ਅੰਮ੍ਰਿਤ ਛਕਾਂਦੇ ਹਨ ਤੇ ਫਿਰ ਬੇਨਤੀ ਕਰ ਕੇ ਉਨ੍ਹਾਂ ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਦੇ ਹਨ। ਉਨ੍ਹਾਂ ਦੇ ਇਸ ਅਨੋਖੇ ਕਰਮ ਨੂੰ ਦੇਖਦਿਆਂ ਹੀ ਭਾਈ ਗੁਰਦਾਸ (ਸਿੰਘ) ਦੂਜੇ ਨੇ ਉਨ੍ਹਾਂ ਬਾਰੇ ਲਿਖਿਆ ਸੀ :

**ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।**

ਇਥੇ ਹੀ ਬਸ ਨਹੀਂ ਚੋਜੀ ਪਿਤਾ ਦੇ ਨਿਮਨ ਬੋਲਾਂ ਤੋਂ ਉਨ੍ਹਾਂ ਦੀ ਨਿਮਰਤਾ ਤੇ ਹਲੀਮੀ ਦੀ ਜੋ ਝਲਕ ਮਿਲਦੀ ਹੈ, ਉਹ ਵਿਸ਼ਵ ਦੇ ਧਾਰਮਿਕ ਇਤਿਹਾਸ ਦੇ ਕਿਸੇ ਹੋਰ ਪੰਨੇ 'ਤੇ ਅੰਕਤ ਨਹੀਂ :

**ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ**
**ਨਹੀ ਮੋ ਸੇ ਗਰੀਬ ਕਰੋਰ ਪਰੇ ॥**
*(ਦਸਮ ਗ੍ਰੰਥ)*

ਇਕ ਹੋਰ **ਕਵੀ ਸ਼ਰਮ ਸਿੰਘ** ਉਨ੍ਹਾਂ ਦੀ ਹਸਤੀ ਨੂੰ ਇਉਂ ਕਲਮਬੱਧ ਕਰਨ ਦੇ ਉਪਰਾਲੇ ਕਰਦਾ ਹੈ :

**ਖਬਰ ਸਰਹੰਦ ਸੇ ਆਨਾ,**
**ਸੁਨ ਕਰ ਤੇਰਾ ਯਹ ਫ਼ੁਰਮਾਨਾ,**
**ਅਮਾਨਤ ਥੀ ਅਦਾ ਹੋ ਗਈ,**
**ਤੇਰੇ ਈਸਾਰ ਕੇ ਸਦਕੇ !**
**ਤੇਰੇ ਸਰਬੰਸ ਸਾਰੇ ਨੇ,**
**ਪੀਏ ਪਿਆਲੇ ਸ਼ਹਾਦਤ ਕੇ,**
**ਮੇਰੇ ਸਰਬੰਸ ਦਾਨੀ,**
**ਮੈਂ ਤੇਰੇ ਪਰਵਾਰ ਕੇ ਸਦਕੇ !**
**ਅਗਰ ਬਖਸ਼ੇ ਤੋ ਕਰਮ ਤੇਰਾ,**
**ਨਾ ਬਖ਼ਸ਼ੇ ਤੋ ਸ਼ਿਕਾਇਤ ਕਿਆ,**
**ਤੇਰੇ ਇਕਰਾਰ ਕੇ ਸਦਕੇ !**
**ਤੇਰੇ ਇਨਕਾਰ ਕੇ ਸਦਕੇ !**
**ਗੁਰੂ ਗ੍ਰੰਥ ਕੋ ਦੇ ਗੱਦੀ**
**ਸਿਰ ਨਮੂੰ ਹੋ ਕੀਆ ਸਜਦਾ,**
**ਬਚਾਇਆ ਨਕਲੀ ਗੁਰੂਓਂ ਸੇ,**
**ਤੇਰੇ ਉਪਕਾਰ ਕੇ ਸਦਕੇ।...**

ਚੜ੍ਹਦੀ ਕਲਾ ਦੇ ਅਲੰਬਰਦਾਰ, ਨੀਵਿਆਂ ਨੂੰ ਉੱਚਾ ਕਰਨ ਵਾਲੇ, ਗੁਰੂ ਕਾ ਬੇਟਾ ਐਲਾਨਣ ਵਾਲੇ, ਕੇਸਾਂ ਨੂੰ ਗੁਰੂ ਦੀ **ਮੋਹਰ ਦਾ ਰੁਤਬਾ ਬਖ਼ਸ਼ਣ ਵਾਲੇ ਕਲਗੀਧਰ ਦਸਮੇਸ਼ ਪਿਤਾ ਜੀ ਨੇ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਮੁਰਦਾ ਕੌਮ ਵਿਚ ਸ਼ੇਰਾਂ ਵਾਲੀ ਸ਼ਕਤੀ ਸੰਚਤ ਕਰ ਦਿੱਤੀ** ਤੇ ਆਪਣੇ ਇਲਾਹੀ ਕਾਰਨਾਮਿਆਂ ਨਾਲ ਭਾਰਤੀਆਂ ਦੀ ਅਕਲ ਤੇ ਸ਼ਕਲ ਦੋਨੋਂ ਬਦਲ ਕੇ ਰੱਖ ਦਿੱਤੇ। ਸਰ ਗੋਕਲ ਚੰਦ ਨਾਰੰਗ ਅਨੁਸਾਰ, **"ਗੁਰੂ ਸਾਹਿਬ ਨੇ ਨਿਮਾਣੀਆਂ ਚਿੜੀਆਂ ਨੂੰ ਸ਼ਾਹੀ ਬਾਜ਼ਾਂ 'ਤੇ ਲਪਕ ਕੇ ਉਨ੍ਹਾਂ ਦਾ ਸ਼ਿਕਾਰ ਕਰਨ ਦੀ ਜਾਚ ਦੱਸੀ।"**

ਸ੍ਰੀ ਦੌਲਤ ਰਾਮ ਆਰੀਆ ਨੇ 1901 ਵਿਚ ਗੁਰੂ ਗੋਬਿੰਦ ਸਿੰਘ ਜੀ ਬਾਰੇ ਲਿਖੀ ਆਪਣੀ ਪੁਸਤਕ 'ਸਵਾਨੇ ਉਮਰੀ ਗੁਰੂ ਗੋਬਿੰਦ ਸਿੰਘ' ਵਿਚ ਗੁਰੂ ਸਾਹਿਬ ਪ੍ਰਤੀ ਜੋ ਸ਼ਰਧਾ, ਸਤਿਕਾਰ ਅਤੇ ਇੱਜ਼ਤ-ਮਾਣ ਪ੍ਰਗਟ ਕੀਤਾ ਹੈ ਉਸ ਦਾ ਵਰਨਣ ਕਰਨਾ ਔਖਾ ਹੈ ਪਰ ਨਮੂਨੇ ਮਾਤਰ ਕੁਝ ਸਤਰਾਂ ਇਵੇਂ ਹਨ :

"ਭਾਰਤ ਦੀ ਕਿਸ਼ਤੀ ਡੂੰਘੇ ਭੰਵਰ ਵਿਚ ਸੀ ਜਿਸ ਦਾ ਨਾ ਕੋਈ ਮਲਾਹ ਸੀ ਤੇ ਨਾ ਹੀ ਕੋਈ ਕਪਤਾਨ। ਹਰ ਪਾਸੇ ਸ਼ੂਕਦਾ ਤੂਫ਼ਾਨ, ਘੁੱਪ ਹਨੇਰਾ ਤੇ ਡਰਾਉਣੀਆਂ ਲਹਿਰਾਂ ਦਾ ਪਸਾਰਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਕਿਸ਼ਤੀ ਨੂੰ ਨਾ ਸਿਰਫ਼ ਤੂਫ਼ਾਨ ਵਿਚੋਂ ਕੱਢਿਆ ਸਗੋਂ ਇਸ ਨੂੰ ਸਹੀ-ਸਲਾਮਤ ਕਿਨਾਰੇ 'ਤੇ ਲਿਆ ਖੜ੍ਹਾ ਕੀਤਾ।" ਆਰੀਆ ਜੀ ਹੋਰ ਲਿਖਦੇ ਹਨ, **"ਜਿਨ੍ਹਾਂ ਸ਼ੂਦਰਾਂ ਦੀ ਕੋਈ ਬਾਤ ਨਹੀਂ ਸੀ ਪੁੱਛਦਾ, ਜਿਨ੍ਹਾਂ ਨੂੰ ਉੱਚ ਵਰਗ ਵਲੋਂ ਜ਼ਲੀਲ-ਓ-ਖ਼ਵਾਰ ਕੀਤਾ ਜਾਂਦਾ ਸੀ, ਦੁਰਕਾਰਿਆ ਫਿਟਕਾਰਿਆ ਜਾਂਦਾ ਸੀ, ਜਿਨ੍ਹਾਂ ਦੇ ਹਿੱਸੇ ਵਿਚ ਜ਼ਿੱਲਤ ਤੇ ਦਾਸਤਾ ਦੀ ਜ਼ਿੰਦਗੀ ਜੀਣਾ ਹੀ ਆਇਆ ਸੀ, ਗੁਰੂ ਸਾਹਿਬ ਨੇ ਉਨ੍ਹਾਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਜਾਤ ਪਾਤ ਤੋਂ ਮੁਕਤ ਕਰਦਿਆਂ ਸੰਸਾਰ ਦੇ ਟਾਕਰੇ ਉੱਤੇ ਲਿਆ ਖੜ੍ਹਾ ਕੀਤਾ।"**

"ਖਾਲਸਾ ਧਰਮ ਗੁਰੂ ਗੋਬਿੰਦ ਸਿੰਘ ਜੀ ਦੀ ਕਰਾਮਾਤ ਹੈ, ਜਿਸ ਨਾਲ ਉਨ੍ਹਾਂ ਅਜਿਹੇ ਕ੍ਰਿਸ਼ਮੇ ਕੀਤੇ ਹਨ ਕਿ ਸਾਰਾ ਆਲਮ ਦੰਗ ਹੋ ਕੇ ਰਹਿ ਗਿਆ ਹੈ। ਉਨ੍ਹਾਂ ਨਾ-ਮਰਦਾਂ ਨੂੰ ਮਰਦ ਬਣਾਇਆ ਹੈ ਅਤੇ ਲੂਮੜੀਆਂ ਤੋਂ ਸ਼ੇਰ ਉਠਵਾਇਆ ਹੈ। ਆਪਣੇ ਕਰਮਾਂ ਤੇ ਬਚਨਾਂ ਸਦਕਾ ਉਨ੍ਹਾਂ ਕੌਮ ਦੀ ਕਾਇਆ ਹੀ ਪਲਟ ਕੇ ਰੱਖ ਦਿੱਤੀ। **ਖਾਲਸਾ ਪੰਥ ਉਨ੍ਹਾਂ ਦੀ ਜ਼ਿੰਦਾ ਕਰਾਮਾਤਾਂ ਦੇ ਰੂਪ ਵਿਚ ਹਰ ਸਮੇਂ ਸਾਹਮਣੇ ਹੈ। ਇਸ ਕਰਾਮਾਤ ਦੇ ਹੁੰਦਿਆਂ ਸੁੰਦਿਆਂ ਹੋਰ ਕਰਾਮਾਤ ਕਰ ਕੇ ਦਿਖਾਉਣ ਦੀ ਲੋੜ ਨਹੀਂ।"**

ਸਿੱਖਾਂ ਤੇ ਭਾਰਤੀਆਂ ਵਿਚ ਵੀਰਤਾ ਦਾ ਸੰਚਾਰ ਕਰਨ ਵਾਲੇ ਗੁਰੂ ਬਾਰੇ ਬਹੁਤ ਕੁਝ ਲਿਖਦੇ ਹੋਏ ਜਦ ਦੌਲਤ ਰਾਏ ਉਨ੍ਹਾਂ ਦੇ ਜੋਤੀ ਜੋਤਿ ਸਮਾਉਣ ਦੇ ਸਮੇਂ ਦਾ ਵਰਨਣ ਆਪਣੀ ਉਕਤ ਪੁਸਤਕ ਦੇ ਪੰਨਾ 221 'ਤੇ ਕਰਦਾ ਹੈ ਤਾਂ ਭਾਵੁਕ ਹੋ ਕੇ ਲਿਖਦਾ ਹੈ :

"ਆਹ ਹਿੰਦੂਆਂ ਦਾ ਸੱਚਾ ਮਹਿਬੂਬ, ਕੌਮ ਦਾ ਸੱਚਾ ਖੈਰਖਾਹ, ਦੇਸ਼ ਦਾ ਪ੍ਰੇਮੀ, ਦੁਖੀਆਂ ਦੇ ਦੁੱਖਾਂ ਨੂੰ ਦੂਰ ਕਰਨ ਵਾਲਾ, ਹਿੰਦੁਸਤਾਨੀਆਂ ਦਾ ਪ੍ਰੀਤੀਵਾਨ ਆਗੂ ਤੇ

ਮਦਦਗਾਰ, ਹਕੀਕੀ ਹਮਦਰਦ, ਅਸਲ ਹਿਤੈਸ਼ੀ ਗੁਰੂ ਗੋਬਿੰਦ ਸਿੰਘ ਰੁਖਸਤ ਹੋਇਆ, ਪਰ ਆਪਣੀਆਂ ਹੱਡੀਆਂ ਦੀ ਖਾਦ ਅਤੇ ਲਹੂ ਦਾ ਪਾਣੀ ਦੇ ਕੇ ਕੌਮੀਅਤ ਦਾ ਪੌਦਾ ਲਗਾ ਗਿਆ, ਜਿਹੜਾ ਆਖ਼ਰ ਫਲ ਲਿਆਇਆ...।"

**"ਸੱਚਾ ਸਮੁੱਚਾ ਤਿਆਗੀ ਸੀ ਮਾਤਾ ਗੁਜਰੀ ਦਾ ਲਾਲ! ਆਪਣੀ ਬਹੁਪੱਖੀ ਸ਼ਖਸੀਅਤ ਸਦਕਾ ਉਸ ਨੇ ਭਾਰਤ ਦੀ ਲਿਤਾੜੀ ਹੋਈ ਲਾਚਾਰ ਜਨਤਾ ਨੂੰ ਸੰਗਠਤ ਕੀਤਾ, ਸ਼ਕਤੀਸ਼ਾਲੀ ਬਣਾਇਆ, ਇਕ ਖਾਸ ਜ਼ਾਬਤੇ ਵਿਚ ਲਿਆ ਕੇ ਵਰਿਆਮਤਾ ਦੀ ਅਜਿਹੀ ਪਾਹ ਚਾੜ੍ਹੀ ਕਿ ਪੈਰਾਂ ਨੂੰ ਸਿਰ ਬਣਾ ਕੇ ਦਿਖਾ ਦਿੱਤਾ। ਇਸ ਤੋਂ ਵੱਡੀ ਕਰਾਮਾਤ ਹੋਰ ਕੀ ਹੋ ਸਕਦੀ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਕਰ ਦਿਖਾਈ ਹੈ।"**

ਸੰਸਾਰ ਵਿਚੋਂ ਜਾਤ ਪਾਤ ਖ਼ਤਮ ਕਰਕੇ ਮਨੁੱਖੀ ਏਕਤਾ ਦੇ ਅਦੁੱਤੀ ਅਲੰਬਰਦਾਰ ਜੋ ਐਲਾਨੀਆਂ ਫੁਰਮਾਂਦੇ ਹਨ :

**ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥...**
**ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥ ੧੫ ॥ ੮੫ ॥**

*(ਅਕਾਲ ਉਸਤਤਿ)*

ਉਹਨਾਂ ਲਈ ਨਾ ਕੋਈ ਵੈਰੀ ਸੀ, ਨਾ ਹੀ ਕੋਈ ਬਿਗਾਨਾ ਸੀ। ਉਨ੍ਹਾਂ ਦੀ ਤਲਵਾਰ ਜ਼ੁਲਮ ਦੇ ਖ਼ਿਲਾਫ਼ ਸੀ, ਜ਼ੁਲਮ ਕਰਨ ਵਾਲਾ ਭਾਵੇਂ ਕੋਈ ਵੀ ਹੋਵੇ। ਮੁਗਲ ਅੱਤਿਆਚਾਰਾਂ, ਜ਼ੁਲਮਾਂ ਤੇ ਵਧੀਕੀਆਂ ਨੂੰ ਜਿਸ ਅਸਰਦਾਰ ਢੰਗ ਨਾਲ ਉਨ੍ਹਾਂ ਰੋਕਿਆ ਉਸ ਦਾ ਵਰਨਣ ਮੁਸਲਮਾਨ ਸੂਫ਼ੀ ਕਵੀ ਸਾਈਂ ਬੁੱਲ੍ਹੇਸ਼ਾਹ ਦੋ ਸਤਰਾਂ ਵਿਚ ਇਵੇਂ ਕਰਦਾ ਹੈ :

**ਨਾ ਕਹੂੰ ਜਬ ਕੀ, ਨਾ ਕਹੂੰ ਤਬ ਕੀ ਬਾਤ ਕਹੂੰ ਮੈਂ ਅਬ ਕੀ।**
**ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ ਤੋ ਸੁੰਨਤ ਹੋਤੀ ਸਬ ਕੀ।**

ਤਲਵਾਰ ਤੇ ਕਲਮ ਦੇ ਧਨੀ, ਚੜ੍ਹਦੀ ਕਲਾ ਦੇ ਅਲੰਬਰਦਾਰ, ਹੱਕ ਇਨਸਾਫ਼ ਲਈ ਜੂਝਣ ਵਾਲੇ, ਮਾਨਵ-ਹਿਤੈਸ਼ੀ, ਨਿਮਾਣਿਆਂ, ਨਿਤਾਣਿਆਂ ਅਤੇ ਬੇਆਸਰਿਆਂ ਦੀ ਬਾਂਹ ਫੜਨ ਵਾਲੇ ਸਖੀ, ਗਰੀਬਾਂ ਤੇ ਮਜ਼ਲੂਮਾਂ ਦੇ ਬੇਖੌਫ਼ ਰੱਖਿਅਕ, ਦੇਸ਼-ਧਰਮ ਦੀ ਆਨ-ਸ਼ਾਨ ਲਈ ਸਰਬੰਸ ਵਾਰਨ ਵਾਲੇ ਲਾਸਾਨੀ ਬਲੀਦਾਨੀ, ਉੱਚੇ-ਸੁੱਚੇ ਧਾਰਮਿਕ, ਸਮਾਜਿਕ ਤੇ ਇਖ਼ਲਾਕੀ ਜੀਵਨ ਦੀ ਅਮਲੀ ਜਾਚ ਦੱਸਣ ਵਾਲੇ ਅਦੁੱਤੀ ਦਾਰਸ਼ਨਿਕ, ਮਹਾਨ ਤਿਆਗੀ, ਚਿੜੀਆਂ ਤੋਂ ਬਾਜ਼ ਤੁੜਾਉਣ ਤੇ ਸਵਾ ਲਖ ਨਾਲ ਇੱਕ ਲੜਾਉਣ ਵਾਲੇ ਕਰਾਮਾਤੀ ਯੋਧੇ, ਸੱਚੇ ਪ੍ਰਭੂ-ਪ੍ਰੇਮੀ ਤੇ ਨਿਸ਼ਕਾਮ ਸੇਵਾ ਦੇ ਮਾਰਗ ਦੇ ਪਥ-ਪਰਦਰਸ਼ਕ, ਪਰਮ-ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਦੇਣਾ ਸਰਬ ਮਨੁੱਖਤਾ ਕਦੇ ਵੀ ਨਹੀਂ ਦੇ ਸਕਦੀ, ਬਸ ਉਨ੍ਹਾਂ ਦੀਆਂ ਕਰਨੀਆਂ ਅੱਗੇ ਆਪਣਾ ਸੀਸ ਨਿਵਾ ਕੇ ਸਤਿਕਾਰ ਹੀ ਅਰਪਤ ਕਰ ਸਕਦੀ ਹੈ। ਅਜਿਹੇ ਮਹਾਨ **ਗੁਰੂ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਸਦ-ਸਦ ਪਰਨਾਮ।**

---

## ਹਿੰਦੀ ਭਾਸ਼ਾ ਵਿਚ ਦੋ-ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ

ਪਾਠਕਾਂ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ "ਦੋ-ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ" ਹਿੰਦੀ ਭਾਸ਼ਾ ਵਿਚ ਵੀ ਆਰੰਭ ਕਰ ਦਿੱਤਾ ਗਿਆ ਹੈ। ਕੋਰਸ ਦਾ ਸਿਲੇਬਸ ਅਤੇ ਫ਼ੀਸ ਪੰਜਾਬੀ ਵਾਲੀ ਹੀ ਹੋਵੇਗੀ।

ਹਿੰਦੀ ਵਿਚ ਉਪਰੋਕਤ ਕੋਰਸ ਕਰਨ ਦੇ ਚਾਹਵਾਨ 7 ਰੁਪਏ ਦੀਆਂ ਡਾਕ ਟਿਕਟਾਂ ਜਾਂ ਮਨੀਆਰਡਰ ਭੇਜ ਕੇ ਕਾਲਜ ਦੇ ਹੈੱਡ-ਆਫ਼ਿਸ ਤੋਂ ਪ੍ਰਾਸਪੈਕਟਸ ਮੰਗਵਾ ਸਕਦੇ ਹਨ।

*ਨੋਟ*—(1) ਸਿਲੇਬਸ ਦੀਆਂ ਕਈ ਪੁਸਤਕਾਂ ਅੰਗਰੇਜ਼ੀ ਵਿਚ ਵੀ ਅਨੁਵਾਦ ਹੋ ਚੁੱਕੀਆਂ ਹਨ ਤੇ ਬਾਕੀ ਵੀ ਤੇਜ਼ੀ ਨਾਲ ਅਨੁਵਾਦ ਕਰਵਾਈਆਂ ਜਾ ਰਹੀਆਂ ਹਨ। ਜਲਦੀ ਹੀ ਇਹ ਕੋਰਸ ਅੰਗਰੇਜ਼ੀ ਵਿਚ ਵੀ ਅਰੰਭ ਕਰ ਦਿੱਤਾ ਜਾਵੇਗਾ।

(2) ਹਿੰਦੀ ਵਿਚ ਕੋਰਸ ਕਰਨ ਦੇ ਚਾਹਵਾਨ ਇਹ ਜ਼ਰੂਰ ਲਿਖਣ ਕਿ ਪ੍ਰਾਸਪੈਕਟਸ ਤੇ ਪੁਸਤਕਾਂ ਹਿੰਦੀ ਵਿਚ ਭੇਜੀਆਂ ਜਾਣ ਤਾਂਕਿ ਦਫ਼ਤਰ ਦੇ ਕਰਮਚਾਰੀਆਂ ਨੂੰ ਕੋਈ ਭੁਲੇਖਾ ਨਾ ਲੱਗੇ।

ਡਾਇਰੈਕਟਰ ਪੱਤਰ-ਵਿਹਾਰ ਕੋਰਸ
ਸਿੱਖ ਮਿਸ਼ਨਰੀ ਕਾਲਜ (ਰਜਿ:)
1051/14, ਫੀਲਡ ਗੰਜ, ਲੁਧਿਆਣਾ-141008

---

**To Join Discussion Group on Sikhism related issues, send an E-mail to :**

**Subscribe-smcludhiana@yahoo-groups.com**

# ਸਿੱਖੀ ਅਤੇ ਕੇਸ

ਸ: ਕਰਮ ਸਿੰਘ ਹਿਸਟੋਰੀਅਨ

ਪ੍ਰਸਿੱਧ ਹਿਸਟੋਰੀਅਨ ਸ. ਕਰਮ ਸਿੰਘ ਦਾ ਇਹ ਲੇਖ ਅਪ੍ਰੈਲ 1971 ਦੇ 'ਪ੍ਰਕਾਸ਼' ਰਸਾਲੇ ਵਿਚ ਛਪਿਆ ਸੀ ਜੋ ਅੱਜ ਵੀ ਪ੍ਰਸੰਗਿਕ ਹੈ। ਅਸੀਂ ਇਹ ਪ੍ਰੇਰਣਾਦਾਇਕ ਲੇਖ ਇਸ ਅੰਕ ਰਾਹੀਂ ਪਾਠਕਾਂ ਦੀ ਭੇਟ ਕਰ ਰਹੇ ਹਾਂ। —ਸੰਪਾਦਕ

ਆਪ ਨੇ ਵੇਖਿਆ ਹੋਊ ਕਿ ਫੌਜੀ ਸਰਦਾਰ ਆਪਣੀ ਛਾਤੀ ਨੂੰ ਜੰਗੀ ਤਗਮਿਆਂ ਨਾਲ ਸਜਾ ਕੇ ਕਿੱਡਾ ਖੁਸ਼ ਹੋਇਆ ਕਰਦਾ ਹੈ, ਉਹ ਤਗਮੇ ਲਾ ਕੇ ਆਪਣੇ ਆਪ ਵਿਚ ਫਖ਼ਰ ਕੀਤਾ ਕਰਦਾ ਹੈ, ਉਹ ਤਗਮੇ ਉਸ ਦੀ ਪਿਛਲੀ ਬਹਾਦਰੀ ਦਾ ਸਪਸ਼ਟ ਸਬੂਤ ਹੁੰਦੇ ਹਨ।

ਜੇਕਰ ਸਾਡੇ ਕੇਸ ਸੱਚਮੁਚ ਕੋਈ ਫਖ਼ਰ ਵਾਲੀ ਗੱਲ ਹਨ, ਤਾਂ ਕੋਈ ਆਦਮੀ ਕੇਸਾਂ ਦੀ ਬੇ-ਅਦਬੀ ਨਹੀਂ ਕਰਾ ਸਕਦਾ। ਕੇਸ ਸਿੱਖੀ ਦਾ ਚਿੰਨ੍ਹ ਹਨ ਤੇ ਸਿੱਖਾਂ ਨੇ ਕੇਸ ਰੱਖ ਕੇ, ਆਉਣ ਵਾਲੇ ਸੌ ਸਾਲ ਵਿਚ ਉਹ ਕੰਮ ਕੀਤੇ ਕਿ ਦੁਨੀਆਂ ਚਕ੍ਰਿਤ ਰਹਿ ਗਈ। ਦੋ ਸਿੱਖ ਡੇਹਰਾਦੂਨ ਦੀ ਉਗਰਾਹੀ ਲਈ ਗਏ ਸਨ। ਫਾਰਸਟਰ ਨੇ ਉਨ੍ਹਾਂ ਦਾ ਮਾਣ ਹੁੰਦਾ ਵੇਖ ਕੇ ਹਉਕਾ ਲਿਆ ਕਿ ਮੈਂ ਵੀ ਸਿਰ ਉਤੇ ਕੇਸ ਰੱਖ ਕੇ ਸਿੱਖ ਬਣ ਜਾਂਦਾ ਹਾਂ। ਖਾਲਸੇ ਨੇ ਉਹ ਉਹ ਕੰਮ ਕੀਤੇ ਹਨ ਕਿ ਮੈਂ ਸਿੱਖ ਅਖਵਾਉਣ ਵਿਚ ਫਖ਼ਰ ਸਮਝਦਾ ਹਾਂ। ਕੋਈ ਆਪਣਾ ਪਿੱਛਾ ਰਾਜਪੂਤਾਂ ਨਾਲ ਰਲਾਉਂਦਾ ਹੈ, ਕੋਈ ਆਪਣੇ ਆਪ ਨੂੰ ਰਾਮ ਤੇ ਕ੍ਰਿਸ਼ਨ ਦੀ ਔਲਾਦ ਦੱਸ ਕੇ ਫਖ਼ਰ ਕਰਦਾ ਹੈ। **ਮੈਨੂੰ ਇਸ ਫ਼ਖ਼ਰ ਹੈ ਕਿ ਮੈਂ ਉਸ ਬਰਾਦਰੀ ਵਿਚੋਂ ਹਾਂ, ਜਿਸ ਨੇ ਮੁਗ਼ਲਾਂ ਦੀਆਂ ਜੜ੍ਹਾਂ ਹਿਲਾ ਦਿੱਤੀਆਂ, ਪਠਾਣਾਂ ਦੇ ਮੂੰਹ ਮੋੜ ਦਿੱਤੇ ਸਨ।**

**ਮੈਂ ਸੱਚ ਕਹਿੰਦਾ ਹਾਂ, ਕਿ ਸਾਡੇ ਬਹੁਤ ਥੋੜ੍ਹੇ ਨੌਜਵਾਨਾਂ ਨੂੰ ਆਪਣੇ ਵੱਡਿਆਂ ਦੇ ਕਾਰਨਾਮਿਆਂ ਦਾ ਪਤਾ ਹੈ। ਜਦ ਉਨ੍ਹਾਂ ਨੂੰ ਪਤਾ ਹੀ ਨਹੀਂ ਤਾਂ ਉਹ ਫ਼ਖ਼ਰ ਕਿਸ ਗੱਲ ਦਾ ਕਰਨ? ਜਿਸ ਦਾ ਫ਼ਖ਼ਰ ਨਹੀਂ ਉਸ ਨਾਲ ਲਗਾਉ ਵੀ ਨਹੀਂ।**

ਨਕਾਰੇ ਹਲ ਵਾਹੁਣ ਵਾਲਿਆਂ ਨੇ ਸਿਰ ਉੱਤੇ ਕੇਸ ਰੱਖ ਕੇ ਪੀੜ੍ਹੀਓ ਪੀੜ੍ਹੀ ਦੇ ਸੂਰਮੇ ਮੁਗਲਾਂ ਤੇ ਪਠਾਣ ਦੀ ਉਹ ਬਾਬ ਕੀਤੀ ਕਿ ਉਨ੍ਹਾਂ ਦੀਆਂ ਚਾਂਘਰਾਂ ਨਿਕਲ ਗਈਆਂ। ਇਹਨਾਂ ਕੇਸਾਂ ਵਾਲਿਆਂ ਦੇ ਸਿਰਾਂ ਉੱਤੇ ਦਿਨੇ ਰਾਤ ਵਰ੍ਹਿਆਂ-ਬੱਧੀ ਤਲਵਾਰ ਚਲਦੀ ਰਹੀ, ਉਹ ਮਰਦੇ ਰਹੇ ਤੇ ਵਧਦੇ ਰਹੇ ਤੇ ਅੰਤ ਨੂੰ ਮਾਰਨ ਵਾਲਿਆਂ ਨੂੰ ਹੀ ਮਾਰ ਮੁਕਾਇਆ। **ਉਨ੍ਹਾਂ ਦੇ ਤਸੀਹੇ ਭੋਗਣ ਵਿਚ ਵੀ ਇਕ ਖੂਬੀ ਸੀ। ਉਨ੍ਹਾਂ ਦੇ ਚਰਖੜੀਆਂ ਚੜ੍ਹਨ ਵਿਚ ਵੀ ਇਕ ਜਲਾਲ ਸੀ, ਖੋਪਰੀ ਉਤਰਵਾ ਦਿੱਤੀ, ਪਰ ਕੇਸ ਨਾ ਉਤਰਵਾਏ, ਚੜ੍ਹਦੀਆਂ ਕਲਾਂ ਵਿਚ ਸੂਰਮੇ ਭੁੱਖੇ ਰਹਿ ਕੇ ਆਪਣੇ ਆਪ ਨੂੰ ਪਾਤਿਸ਼ਾਹ ਸਮਝਦੇ ਸਨ। ਸਰਹੰਦ ਬੈਠਾ ਅਬਦਾਲੀ ਉਨ੍ਹਾਂ ਨੂੰ ਮੁਲਕ ਦੇਂਦਾ ਹੈ। ਪਰ ਉਹ ਕਹਿੰਦੇ ਹਨ ਕਿ ਸਾਨੂੰ ਮੁਲਕ ਦੇਣ ਵਾਲਾ ਅਬਦਾਲੀ ਕੌਣ ਹੈ? ਸਾਨੂੰ ਤਾਂ ਸਤਿਗੁਰੂ ਜੀ ਨੇ ਚਹੁੰ ਕੁੰਟਾਂ ਦੀ ਪਾਤਿਸ਼ਾਹੀ ਦੇ ਛੱਡੀ ਹੈ।** ਮਹਾਰਾਜਾ ਆਲਾ ਸਿੰਘ ਜੀ ਅਬਦਾਲੀ ਅੱਗੇ ਸਿਰ ਨਿਵਾਉਂਦੇ ਹਨ ਤਾਂ ਸਾਰਾ ਪੰਥ ਪਟਿਆਲੇ ਗਿਰਦੇ ਜਾ ਹੁੰਦਾ ਹੈ ਕਿ ਸਿੰਘ ਹੋ ਕੇ ਤੁਰਕ ਅੱਗੇ ਸੀਸ ਨਿਵਾਉਣਾ!! ਇਨ੍ਹਾਂ ਸੂਰਮਿਆਂ ਉੱਤੇ ਜੇ ਕੋਈ ਫਖ਼ਰ ਨਾ ਕਰੇ ਤਾਂ ਹੋਰ ਕਿਸ ਉੱਤੇ ਉਸ ਨੇ ਫਖ਼ਰ ਕਰਨਾ ਹੈ?

ਜਿਸ ਗੱਲ ਦਾ ਫ਼ਖ਼ਰ ਹੋਵੇ, ਉਸ ਨੂੰ ਕਦੇ ਛੱਡਿਆ ਨਹੀਂ ਜਾ ਸਕਦਾ। ਖਾਲਸੇ ਦਾ ਹਰ ਇਕ ਕਾਰਨਾਮਾ ਫ਼ਖ਼ਰ ਦਾ ਕਾਰਨਾਮਾ ਹੈ। **ਜਿਸ ਨੂੰ ਭਾਈ ਤਾਰੂ ਸਿੰਘ ਜੀ ਦੀ ਸ਼ਹੀਦੀ ਦਾ ਪਤਾ ਨਹੀਂ ਉਹ ਕੇਸਾਂ ਉੱਤੇ ਕੀ ਫ਼ਖ਼ਰ ਕਰ ਸਕਦਾ ਹੈ?** ਪੜ੍ਹੇ-ਲਿਖੇ ਸਿੱਖ ਕਿਉਂ ਪਤਿਤ ਹੁੰਦੇ ਹਨ? ਇਸ ਲਈ ਕਿ ਸਿੱਖਾਂ ਵਿਚ ਉਨ੍ਹਾਂ ਨੂੰ ਕੋਈ ਗੱਲ ਫ਼ਖ਼ਰ ਕਰਨ ਵਾਲੀ ਨਜ਼ਰ ਨਹੀਂ ਪੈਂਦੀ। ਉਨ੍ਹਾਂ ਨੂੰ ਆਪਣੇ ਵੱਡਿਆਂ ਦੇ ਕਾਰਨਾਮਿਆਂ ਦਾ ਪਤਾ ਨਹੀਂ, ਇਸ ਲਈ ਉਹ ਅਜਿਹਿਆਂ ਦੇ ਪਿਛਲੱਗ ਅਖਵਾਉਣਾ ਨਹੀਂ ਚਾਹੁੰਦੇ।

ਸ੍ਰੀ ਦਸਮੇਸ਼ ਜੀ ਨੇ ਕੇਸਾਂ ਜਾਂ ਕਛਹਿਰੇ ਬਾਬਤ ਜੇ ਕੋਈ ਵੀ ਹੁਕਮ ਨਾ ਦਿੱਤਾ ਹੁੰਦਾ ਤਾਂ ਮੈਂ ਫੇਰ ਵੀ ਇਨ੍ਹਾਂ ਨੂੰ ਰੱਖਦਾ, ਕਿਉਂ ਜੋ ਮੈਂ ਜਾਣਦਾ ਹਾਂ ਕਿ ਕੇਸਾਂ ਤੇ ਕਛਹਿਰਿਆਂ ਵਾਲਿਆਂ ਨੇ ਆਹ ਆਹ ਕਾਰਨਾਮੇ ਕੀਤੇ ਸਨ। ਮੈਂ ਇਕ ਵਾਰ ਰੇਲ ਵਿਚ ਸਫਰ ਕਰ ਰਿਹਾ ਸਾਂ, ਤੇ ਇਕ ਪੜ੍ਹਿਆ-ਲਿਖਿਆ ਨੌਜਵਾਨ ਹਿੰਦੂ ਮੇਰੇ ਪਾਸ ਬੈਠਾ ਸੀ। ਉਹ ਸਿੱਖ ਪੇਂਡੂਆਂ ਦੇ ਉਲਝੇ ਹੋਏ ਕੇਸ ਦਾੜ੍ਹੇ ਵੇਖ ਕੇ ਨੱਕ ਜਿਹਾ ਚਾੜ੍ਹਦਾ ਸੀ। ਗੱਲਾਂ ਹੋਣ ਲੱਗ ਪਈਆਂ, ਤੇ ਮੈਂ ਉਸ ਨੂੰ ਪੁਰਾਤਨ ਸਿੱਖਾਂ ਦੇ ਕਾਰਨਾਮੇ ਸੁਣਾਉਣ ਲੱਗ ਪਿਆ। ਉਹ ਸੁਣਦਾ ਜਾਂਦਾ ਸੀ ਤੇ ਘੁਰ-ਵੱਟੀ ਪੀ ਜਾਂਦਾ ਸੀ। ਜਦ ਉਸ ਨੇ ਸੁਣਿਆ ਕਿ ਖਾਲਸਾ ਜੀ ਨੇ ਲੁਹਾਰੀ ਦੇ ਜ਼ਾਲਮ ਹੱਥੋਂ ਕਿਸ ਤਰ੍ਹਾਂ ਇਕ ਬ੍ਰਾਹਮਣ ਦੀ ਲੜਕੀ ਛੁਡਾਈ ਤੇ ਕਿਸ ਤਰ੍ਹਾਂ ਉਸ ਨੂੰ ਬਰਾਦਰੀ ਵਿਚ ਰਲਾਇਆ ਅਤੇ ਕਿਸ ਤਰ੍ਹਾਂ ਤੁਰਨ ਲੱਗੀ ਧੀ ਨੂੰ ਧੀਆਂ ਵਾਂਗ ਦਾਜ ਦਿੱਤਾ, ਤਾਂ ਉਸ ਦੀਆਂ ਅੱਖਾਂ ਵਿਚ ਹੰਝੂ ਆ ਗਏ। ਉਦੋਂ ਹੀ ਸ੍ਰੀ ਅੰਮ੍ਰਿਤਸਰ ਜੀ ਦਾ

ਸਟੇਸ਼ਨ ਆ ਗਿਆ ਅਤੇ ਲੋਕੀ ਧੱਕੋ ਧੱਕੀ ਹੋ ਕੇ ਉਤਰਨ ਚੜ੍ਹਨ ਲੱਗੇ। ਉਸ ਵੇਲੇ ਬੇਵਸਿਆਂ ਹੀ ਉਸ ਹਿੰਦੂ ਨੌਜਵਾਨ ਦੇ ਮੂੰਹੋਂ ਨਿਕਲ ਗਿਆ "ਖਾਲਸਾ ਜੀ, ਸਹਿਜ ਨਾਲ"। ਹੁਣ ਉਹ ਕੋਝੀਆਂ ਦਾੜ੍ਹੀਆਂ ਵਾਲੇ ਉਸ ਨੂੰ ਬੁਰੇ ਨਹੀਂ ਲਗਦੇ ਸਨ। **ਦਾੜ੍ਹੀਆਂ ਵਾਲਿਆਂ ਦੇ ਕਾਰਨਾਮਿਆਂ ਨੇ ਦਾੜ੍ਹੀਆਂ ਵਾਲਿਆਂ ਦੀ ਇੱਜ਼ਤ ਕਰਵਾ ਦਿੱਤੀ।**

ਇਕ ਸੂਰਮਾ ਉਠਦਾ ਹੈ ਤੇ ਪੀੜ੍ਹੀਆਂ-ਬੱਧੀ ਉਸ ਦੀ ਔਲਾਦ ਉਸ ਉਤੇ ਫ਼ਖ਼ਰ ਕਰੀ ਜਾਂਦੀ ਹੈ, ਪਰ ਖਾਲਸਾ ਜੀ ਵਿਚ ਸੈਂਕੜੇ ਅਜਿਹੇ ਸੂਰਮੇ ਹੋਏ ਹਨ, ਜਿਨ੍ਹਾਂ ਦੇ ਟਾਕਰੇ ਦਾ ਸੂਰਮਾ ਲੱਭਣਾ ਔਖਾ ਹੈ। **ਅਸੀਂ ਆਪਣੇ ਵੱਡਿਆਂ ਉਤੇ ਜਿਤਨਾ ਵੀ ਫ਼ਖ਼ਰ ਕਰੀਏ, ਥੋੜ੍ਹਾ ਹੈ ਅਤੇ ਜਦ ਅਸੀਂ ਆਪਣੇ ਵੱਡਿਆਂ ਉਤੇ ਫ਼ਖ਼ਰ ਕਰਨ ਲੱਗ ਪਏ ਤਾਂ ਕੋਈ ਸਿੱਖ ਪਤਿਤ ਨਹੀਂ ਹੋਵੇਗਾ, ਕੋਈ ਪੜ੍ਹਿਆ ਲਿਖਿਆ ਸਿੱਖ ਇੰਗਲੈਂਡ ਅਮਰੀਕਾ ਜਾ ਕੇ ਕੇਸ ਕਤਲ ਨਹੀਂ ਕਰਾਵੇਗਾ ਬਲਕਿ ਉਹ ਫ਼ਖ਼ਰ ਨਾਲ ਦੱਸੇਗਾ ਕਿ ਕੇਸ ਮੇਰਾ ਖਾਨਦਾਨੀ ਚਿੰਨ੍ਹ ਹੈ, ਉਹ ਖਾਨਦਾਨ ਜਿਸ ਨੇ ਭਾਰਤ ਨੂੰ ਜ਼ੁਲਮ ਹੱਥੋਂ ਛੁਡਾਇਆ ਤੇ ਅਜਿਹੇ ਅਜਿਹੇ ਕਾਰਨਾਮੇ ਕੀਤੇ। ਉਸ ਖਾਨਦਾਨ ਦੇ ਸਾਰੇ ਬੰਦੇ ਕੇਸਾਂ ਵਾਲੇ ਸਨ, ਮੈਂ ਉਹਨਾਂ ਦੀ ਔਲਾਦ ਵਿਚੋਂ ਹਾਂ, ਤੇ ਕੇਸਾਂ ਉਤੇ ਮੈਨੂੰ ਫ਼ਖ਼ਰ ਹੈ।**

ਮੁੱਕਦੀ ਗੱਲ ਇਹ, ਕਿ ਆਪਣੇ ਨੌਜਵਾਨਾਂ ਦੇ ਹੱਥ ਵਿਚ ਆਪਣੀ ਕੌਮ ਦਾ ਇਤਿਹਾਸ ਦੇਵੋ। ਵੱਡਿਆਂ ਦੇ ਕਾਰਨਾਮਿਆਂ ਦੀ ਝਲਕ ਉਹਨਾਂ ਦੇ ਚੇਹਰਿਆਂ ਉਤੋਂ ਨਜ਼ਰ ਆਊ। ਉਹ ਕੇਵਲ ਆਪ ਹੀ ਤਕੜੇ ਨਹੀਂ ਰਹਿਣਗੇ, ਬਲਕਿ ਆਪਣੀ ਤੇ ਆਪਣੀ ਕੌਮ ਦੀ ਇੱਜ਼ਤ ਆਪਣੇ ਗਵਾਂਢੀਆਂ ਪਾਸੋਂ ਵੀ ਕਰਵਾਉਣਗੇ। **ਹੁਣ ਤਾਂ ਆਪ ਨੂੰ ਇਹ ਫਿਕਰ ਹੈ ਕਿ ਸਿੱਖ ਨੌਜਵਾਨ ਕੇਸ ਕਤਲ ਕਰਵਾਉਂਦੇ ਹਨ, ਫੇਰ ਇਹ ਹੋ ਜਾਵੇਗਾ, ਕਿ ਉਹ ਗਵਾਂਢੀਆਂ ਪਾਸੋਂ ਵੀ ਕੇਸਾਂ ਦੀ ਇੱਜ਼ਤ ਕਰਵਾਉਣਗੇ।**

ਇਹ ਮੈਂ ਆਪ ਨੂੰ ਅਸੂਲ ਦੀ ਗੱਲ ਦੱਸੀ ਹੈ ਕਿ ਪੜ੍ਹੇ-ਲਿਖੇ ਨੌਜਵਾਨਾਂ ਦੇ ਸਿੱਖੀਓਂ ਡਿੱਗ ਜਾਣ ਦਾ ਅਸਲ ਕਾਰਨ ਇਹ ਹੈ, ਕਿ ਉਹ ਆਪਣੇ ਮਾਣ ਮੱਤੇ ਇਤਿਹਾਸ ਤੋਂ ਅਣਜਾਣ ਹੁੰਦੇ ਹਨ। ਇਹ ਜੜ੍ਹ ਹੈ, ਇੱਥੇ ਪਾਣੀ ਦਿੱਤਿਆਂ ਸਫਲਤਾ ਦੀ ਆਸ ਹੈ; ਟਾਹਣੀਆਂ ਤੇ ਪੱਤਿਆਂ ਨੂੰ ਪਾਣੀ ਦਿੱਤਿਆਂ ਕੁਝ ਨਹੀਂ ਬਣਦਾ।

ਮੈਨੂੰ ਸ਼ੋਕ ਨਾਲ ਦੱਸਣਾ ਪੈਂਦਾ ਹੈ ਕਿ ਕੌਮ ਨੇ ਅਜੇ ਤੀਕ ਆਪਣੇ ਇਤਿਹਾਸ ਦੀ ਲੋੜ ਨੂੰ ਮਹਿਸੂਸ ਨਹੀਂ ਕੀਤਾ। ਚੰਗੇ-ਚੰਗੇ ਆਦਮੀ ਇਸ ਨੂੰ ਵਾਧੂ ਕੰਮ ਸਮਝਦੇ ਹਨ। ਕਈ-ਕਈ ਜਥੇ ਐਸੇ ਹਨ, ਜੋ ਆਪਣੀ ਕਾਇਮੀ ਦੇ ਸਮੇਂ ਤੋਂ ਲੈ ਕੇ ਇਸ ਵੇਲੇ ਤੀਕ ਕੌਮ ਦੀ ਬੇਹਤਰੀ ਲਈ ਕਈ-ਕਈ ਲੱਖ ਰੁਪਿਆ ਖਰਚ ਕਰ ਚੁੱਕੇ ਹਨ, ਪਰ ਸਿੱਖ ਇਤਿਹਾਸ ਲਈ ਉਹਨਾਂ ਦੇ ਸਾਰੀ ਉਮਰ ਦੇ ਬਜਟਾਂ ਵਿਚੋਂ ਇਕ ਪੈਸਾ ਵੀ ਨਹੀਂ ਨਿਕਲਦਾ।

ਅਸਲ ਗੱਲ ਇਹ ਹੈ ਕਿ ਉਹਨਾਂ ਨੇ ਸਿੱਖ ਇਤਿਹਾਸ ਦੀ ਲੋੜ ਨੂੰ ਮਹਿਸੂਸ ਹੀ ਨਹੀਂ ਕੀਤਾ। ਜਿਸ ਦੀ ਲੋੜ ਪ੍ਰਤੀਤ ਨਾ ਹੋਵੇ, ਉਸ ਉਤੇ ਖਰਚ ਕਿਵੇਂ ਹੋਵੇ?

ਮੈਂ ਆਪ ਨੂੰ ਇਕ ਨਿੱਗਰ ਗੱਲ ਦਸਦਾ ਹਾਂ, ਜਿਸ ਤੋਂ ਆਪ ਅੰਦਾਜ਼ਾ ਲਾ ਸਕੋਗੇ, ਕਿ ਸਾਡੀ ਕੌਮ ਇਤਿਹਾਸ ਨੂੰ ਕਿਸ ਨਿਗ੍ਹਾ ਨਾਲ ਵੇਖਦੀ ਹੈ! ਮੈਨੂੰ ਸਿੱਖ ਇਤਿਹਾਸ ਨੂੰ ਵਾਚਦਿਆਂ ਲਗਭਗ ਪੰਝੀ ਕੁ ਸਾਲਾਂ ਤੋਂ ਉਤੇ ਹੋ ਗਏ ਹਨ, ਤੇ ਇਤਨੇ ਸਮੇਂ ਵਿਚ ਮੈਂ ਕੇਵਲ ਸਿੱਖ ਇਤਿਹਾਸ ਦੇ ਇਕ ਥੋੜ੍ਹੇ ਜਿਹੇ ਹਿੱਸੇ ਨੂੰ ਹੀ ਵਾਚਿਆ ਹੈ, ਜੋ ਸ੍ਰੀ ਦਸਮੇਸ਼ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਲੈ ਕੇ ਅੰਗਰੇਜ਼ਾਂ ਦੇ ਲੁਧਿਆਣੇ ਆਉਣ ਤੀਕ ਦੇ ਸੌ ਸਾਲ ਦਾ ਸਮਾਂ ਹੈ। ਮੈਂ ਜਦ ਕੁਝ ਲਿਖਣ ਲਈ ਤਿਆਰ ਹੋਇਆ, ਤਾਂ ਪਿਛਲੇ ਸਾਲ ਇਹਨੀਂ ਹੀ ਦਿਨੀਂ ਸਾਰੀਆਂ ਪੰਥਕ ਅਖ਼ਬਾਰਾਂ ਵਿਚ ਚਿੱਠੀ ਛਪਵਾਈ ਕਿ ਜਿਸ ਸੱਜਣ ਨੂੰ ਕੋਈ ਗੱਲ ਮਲੂਮ ਹੋਵੇ, ਉਹ ਮੈਨੂੰ ਲਿਖ ਦੇਵੇ, ਨਾਲ ਹੀ ਮੈਂ ਕੁਝ ਕੁ ਗੱਲਾਂ ਵੀ ਲਿਖੀਆਂ, ਜਿਨ੍ਹਾਂ ਬਾਬਤ ਮੈਂ ਵਿਸ਼ੇਸ਼ ਕਰਕੇ ਪਤਾ ਕਰਨਾ ਚਾਹੁੰਦਾ ਸਾਂ, ਉਹਨਾਂ ਵਿਚੋਂ ਇਕ ਗੱਲ ਇਹ ਸੀ, ਕਿ ਗਰਮੂਲੇ ਦੀ ਕਤਲਾਮ ਬਾਬਤ ਮੈਨੂੰ ਪਤਾ ਦਿੱਤਾ ਜਾਵੇ।

1905 ਈ. ਵਿਚ ਜਦ ਮੈਂ ਤੁਰ-ਫਿਰ ਕੇ ਮਸਾਲਾ ਇਕੱਠਾ ਕਰਦਾ ਫਿਰਦਾ ਸਾਂ, ਤਾਂ ਮੈਂ ਗਰਮੂਲੇ ਜਾ ਕੇ ਸਭ ਹਾਲ ਲਿਖੇ ਸਨ, ਜੋ ਮੈਨੂੰ ਅਜੇ ਤੀਕ ਯਾਦ ਹਨ, ਕੇਵਲ ਦੋ ਕੁ ਨਾਮ ਭੁੱਲ ਗਏ ਹਨ। ਉਹਨੀਂ ਦਿਨੀਂ ਮੈਂ ਜਿਤਨਾ ਮਸਾਲਾ ਇਕੱਠਾ ਕਰਦਾ ਸਾਂ, ਚੀਫ ਖਾਲਸਾ ਦੀਵਾਨ ਪਾਸ ਘੱਲੀ ਜਾਂਦਾ ਸਾਂ ਕਿ ਇਹ ਅਮਾਨਤ ਦੀ ਸੋਹਣੀ ਥਾਂ ਸੀ। ਪਿਛਲੇਰੇ ਸਾਲ ਜਦ ਮੈਨੂੰ ਆਪਣੇ ਪੁਰਾਣੇ ਕਾਗਜ਼ਾਂ ਦੇ ਵੇਖਣ ਦੀ ਲੋੜ ਪਈ, ਤਾਂ ਮੈਂ ਚੀਫ ਖਾਲਸਾ ਦੀਵਾਨ ਨੂੰ ਤਿੰਨ ਵਾਰ ਲਿਖਿਆ ਕਿ ਮੇਰੇ ਪੁਰਾਣੇ ਕਾਗਜ਼ ਮੈਨੂੰ ਵਾਪਸ ਦਿੱਤੇ ਜਾਣ ਤੇ ਜੇ ਐਸਾ ਨਾ ਕਰਨਾ ਹੋਵੇ, (ਕਿਉਂ ਜੁ ਅੰਗਰੇਜ਼ੀ ਰਾਜ ਵਿਚ ਕਬਜ਼ੇ ਦਾ ਹੱਕ ਤੋੜਿਆ ਨਹੀਂ ਜਾ ਸਕਦਾ), ਤਾਂ ਮੈਨੂੰ ਉਨ੍ਹਾਂ ਕਾਗਜ਼ਾਂ, ਦੀ ਨਕਲ ਕਰਨ ਦੀ ਹੀ ਆਗਿਆ ਦਿੱਤੀ ਜਾਵੇ। ਮੇਰੇ ਤਿੰਨ ਵਾਰ ਲਿਖਣ ਦਾ ਮੈਨੂੰ ਇਕ ਵਾਰ ਵੀ ਉੱਤਰ ਨਾ ਮਿਲਿਆ, ਜਿਸ ਕਰਕੇ ਮੈਂ ਚੁੱਪ ਹੋ ਰਿਹਾ।

ਉਹ ਕਾਗਜ਼ ਨਾ ਮਿਲਦੇ ਵੇਖ ਕੇ ਮੈਂ ਗਰਮੂਲੇ ਦੀ ਕਤਲਾਮ ਦੇ ਹਾਲ ਦੂਜੀ ਵਾਰ ਪੁੱਛ ਲੈਣੇ ਜ਼ਰੂਰੀ ਸਮਝੇ, ਇਸ ਲਈ ਅਖ਼ਬਾਰਾਂ ਵਿਚ ਛਪਵਾ ਦਿੱਤਾ ਕਿ ਕੋਈ ਸੱਜਣ ਪਤਾ ਦੇਵੇ। ਜਦ ਕਿਧਰੋਂ ਕੋਈ ਪਤਾ ਨਾ ਆਇਆ, ਤਾਂ ਇਕ ਅਖ਼ਬਾਰ ਤੋਂ ਮੈਨੂੰ ਪਤਾ ਲੱਗਾ ਕਿ ਜ਼ਿਲ੍ਹਾ ਗੁਜਰਾਂਵਾਲੇ ਦੇ ਅਕਾਲੀ ਜਥੇ ਦੇ ਜਥੇਦਾਰ ਜਾਂ ਸਕੱਤਰ ਪਾਸ ਗਰਮੂਲੇ ਦੇ ਹੀ ਫਲਾਣੇ ਸਿੰਘ ਹਨ। ਮੈਂ ਉਨ੍ਹਾਂ ਨੂੰ ਇਕ ਉਚੇਚਾ ਖ਼ਤ ਇਸ ਬਾਰੇ ਲਿਖਿਆ, ਪਰ ਮੈਨੂੰ ਫੇਰ ਵੀ ਕੋਈ ਉੱਤਰ ਨਾ ਮਿਲਿਆ।

ਸਾਰੀਆਂ ਅਖ਼ਬਾਰਾਂ ਵਿਚ ਕਢਾਉਣ ਤੋਂ ਮਗਰੋਂ, ਮੈਂ ਇਕ ਖ਼ਤ ਚੀਫ਼ ਖਾਲਸਾ ਦੀਵਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ

ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਵੀ ਲਿਖਿਆ ਕਿ ਇਤਿਹਾਸ ਲਿਖਦਿਆਂ ਹੋਇਆਂ ਕਈ ਵਾਰ ਨਿੱਕੀਆਂ ਨਿੱਕੀਆਂ ਗੱਲਾਂ ਦੀ ਪੁੱਛ-ਪੜਤਾਲ ਦੀ ਲੋੜ ਹੁੰਦੀ ਹੈ, ਚੂੰਕਿ ਤੁਸਾਡੀ ਰਾਹੀਂ ਐਸੀ ਪੁੱਛ-ਪੜਤਾਲ ਸੁਖਾਲੀ ਤੇ ਛੇਤੀ ਹੋ ਸਕਦੀ ਹੈ, ਇਸ ਲਈ ਇਸ ਕੰਮ ਵਿਚ ਤੁਸੀਂ ਮੇਰੀ ਸਹਾਇਤਾ ਕਰੋ। ਤੁਸਾਡਾ ਉੱਤਰ ਆਉਣ ਮਗਰੋਂ ਮੈਂ ਉਹ ਗੱਲਾਂ ਲਿਖ ਘੱਲਾਂਗਾ, ਜਿਨ੍ਹਾਂ ਬਾਬਤ ਮੈਂ ਕੁਝ ਪੁੱਛ-ਗਿੱਛ ਕਰਨੀ ਚਾਹੁੰਦਾ ਹਾਂ, ਪਰ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ, ਜਦ ਮੈਂ ਵੇਖਿਆ ਕਿ ਹਰ ਇਕ ਜਥੇ ਨੇ ਮੇਰੇ ਬੇਨਤੀ ਪੱਤਰ ਦਾ ਉੱਤਰ ਦੇਣਾ ਆਪਣੀ ਸ਼ਾਨ ਤੋਂ ਬਹੁਤ ਨੀਵਾਂ ਸਮਝਿਆ ਹੈ।

ਪਰ ਮੈਂ ਆਪ ਨੂੰ ਇਕ ਨਿੱਗਰ ਗੱਲ ਦੱਸੀ ਹੈ ਕਿ ਸਾਡੀ ਕੌਮ ਦਾ ਇਤਿਹਾਸ ਵੱਲ ਕਿਤਨਾ ਕੁ ਮੁਸ਼ਕਲ ਹੈ ਕਿ ਮੈਂ ਇਕ ਨਾਮ ਦਾ ਪਤਾ ਕਰਨ ਲਈ ਗਗਮੂਲੇ ਜਾਵਾਂ। ਫਿਰ ਇਕ ਨਾਮ ਦਾ ਪਤਾ ਕਰਨ ਲਈ ਜੰਬਰੀ ਜਾਵਾਂ, ਫਿਰ ਇਕ ਨਾਮ ਦਾ ਪਤਾ ਕਰਨ ਲਈ ਅਮੀਂ ਸ਼ਾਹ ਖਾਲੜੇ ਜਾਵਾਂ ਜਦ ਕਿ ਇਨ੍ਹਾਂ ਥਾਵਾਂ ਦੇ ਵਸਨੀਕ ਕਿਸੇ ਨਾ ਕਿਸੇ ਜਥੇ ਦੇ ਮੈਂਬਰ ਹਨ, ਅਤੇ ਉਹ ਆਪਣਾ ਕਿਸੇ ਪ੍ਰਕਾਰ ਦਾ ਹਰਜ ਕੀਤੇ ਬਿਨਾਂ ਹੀ ਮਾਲੀ ਸਹਾਇਤਾ ਕਰ ਸਕਦੇ ਹਨ।

ਇਹ ਮੈਂ ਇਤਨਾ ਰੋਣਾ ਕਿਉਂ ਰੋਇਆ ਹੈ? ਕੇਵਲ ਇਸ ਲਈ ਕਿ ਕੁਝ ਆਪ ਦੀ ਅਣਖ ਜਾਗੇ ਤੇ ਆਪ ਮੇਰੀ ਕੁਝ ਸਹਾਇਤਾ ਕਰ ਸਕੋ। ਮੈਨੂੰ ਭਰੋਸਾ ਹੈ ਕਿ ਮੇਰੀ ਇਹ ਆਸ ਨਿਸਫਲ ਨਹੀਂ ਜਾਏਗੀ।

ਸਾਰੇ ਪੰਜਾਬ ਵਿਚੋਂ ਮੈਨੂੰ ਇਕ ਨੇ ਵੀ ਕੁਝ ਲਿਖ ਕੇ ਨਹੀਂ ਘੱਲਿਆ, ਪਰ ਅਮਰੀਕਾ ਦੇ ਇਕ ਨੌਜੁਆਨ ਨੇ ਬਾਬਾ ਦੀਪ ਸਿੰਘ ਜੀ ਸੰਬੰਧੀ ਕੁਝ ਹਾਲ ਮੈਨੂੰ ਲਿਖ ਕੇ ਘੱਲੇ ਹਨ ਤੇ ਕੁਝ ਕੁ ਤਵਾਰੀਖਾਂ ਦੇ ਨਾਮੇ ਲਿਖੇ ਹਨ, ਜਿਨ੍ਹਾਂ ਵਿਚੋਂ ਸਿੱਖ ਇਤਿਹਾਸ ਦਾ ਕੁਝ ਮਸਾਲਾ ਮਿਲ ਸਕਦਾ ਹੈ। ਕੀ ਅਜਬ ਹੈ, ਕਿ ਆਪ ਵੀ ਮੇਰੀਆਂ ਅਸੀਸਾਂ ਦੇ ਭਾਗੀ ਹੋ ਸਕੋ, ਕਿਉਂ ਜੁ ਮੈਨੂੰ ਨਿਸ਼ਚਾ ਹੈ ਕਿ ਪੰਜਾਬ ਵਾਲਿਆਂ ਨਾਲੋਂ ਪਰਦੇਸਾਂ ਵਿਚ ਗਏ ਖਾਲਸੇ ਦਾ ਇਤਿਹਾਸ ਦੀ ਲੋੜ ਨੂੰ ਵਧੇਰੇ ਮਹਿਸੂਸ ਕਰਦੇ ਹਨ।

ਮੈਂ ਫੇਰ ਦੁਹਰਾਉਂਦਾ ਹਾਂ ਕਿ ਪੜ੍ਹੇ-ਲਿਖੇ ਨੌਜੁਆਨਾਂ ਦੇ ਪਤਿਤ ਹੋਣ ਦਾ ਕਾਰਨ ਇਹ ਹੈ ਕਿ ਉਹ ਆਪਣੇ ਕੌਮੀ ਇਤਿਹਾਸ ਤੋਂ ਅਣਜਾਣ ਹੁੰਦੇ ਹਨ, ਅਤੇ ਚੂੰਕਿ ਸਾਡਾ ਕੋਈ ਇਤਿਹਾਸ ਹੈ ਹੀ ਨਹੀਂ ਅਤੇ ਨਾ ਹੀ ਇਤਿਹਾਸ ਪੂਰਾ ਕਰਨ ਦਾ ਕੋਈ ਜਤਨ ਕੀਤਾ ਗਿਆ ਹੈ, ਇਸ ਲਈ ਪੜ੍ਹੇ-ਲਿਖੇ ਨੌਜੁਆਨਾਂ ਦਾ ਪਤਿਤ ਹੁੰਦੇ ਜਾਣਾ ਕੋਈ ਅਚੰਭੇ ਦੀ ਗੱਲ ਨਹੀਂ। ਇਸ ਦਾ ਕੇਵਲ ਇਕੋ ਇਲਾਜ ਇਹ ਹੈ ਕਿ ਕੌਮ ਨੂੰ ਸਿੱਖ ਇਤਿਹਾਸ ਦੀ ਲੋੜ ਪ੍ਰਤੀਤ ਕਰਵਾਈ ਜਾਵੇ। ਰੋਗ ਦਾ ਪਤਾ ਲੱਗਿਆਂ ਇਲਾਜ ਛੇਤੀ ਹੋ ਜਾਂਦਾ ਹੈ।

ਪਤਿਤ ਹੋਣੋਂ ਰੋਕਣ ਦਾ ਦੂਜਾ ਇਲਾਜ ਇਹ ਹੈ ਕਿ ਆਪਣੇ ਬਜ਼ੁਰਗਾਂ ਦੇ ਦਿਨ ਮਨਾਏ ਜਾਣ। ਅਸੀਂ ਅਜੇ ਤੀਕ ਆਪਣੇ ਸਤਿਗੁਰਾਂ ਦੇ ਪੁਰਬ ਹੀ ਮਨਾਉਂਦੇ ਹਾਂ, ਪਰ ਆਪਣੇ ਸ਼ਹੀਦਾਂ ਤੇ ਯੋਧਿਆਂ ਦੇ ਦਿਨ ਮਨਾਉਣੇ ਨਹੀਂ ਸਿੱਖੇ। "ਵਾਂ" ਪਿੰਡ ਦੀਆਂ ਤ੍ਰੀਮਤਾਂ ਦੋ ਸੌ ਸਾਲ ਤੋਂ ਸ਼ਹੀਦ ਤਾਰਾ ਸਿੰਘ ਜੀ ਦੀ ਥੇਈ ਰੱਖਦੀਆਂ ਆ ਰਹੀਆਂ ਹਨ। ਉਸ ਦਿਨ ਅਵਸੋਂ ਹੀ ਸਾਰੇ ਪਿੰਡ ਦੇ ਬੱਚਿਆਂ ਨੂੰ ਸ਼ਹੀਦ ਤਾਰਾ ਸਿੰਘ ਜੀ ਦੇ ਕਾਰਨਾਮੇ ਯਾਦ ਆ ਜਾਂਦੇ ਹਨ, ਪਰ ਅਸੀਂ ਕਦੇ ਤਾਰਾ ਸਿੰਘ ਜੀ ਦਾ ਸ਼ਹੀਦੀ ਦਿਨ ਨਹੀਂ ਮਨਾਇਆ। ਪੂਹਲੇ ਦੇ ਵਸਨੀਕਾਂ ਨੂੰ ਪਤਾ ਹੀ ਨਹੀਂ ਕਿ ਸ਼ਹੀਦ ਤਾਰੂ ਸਿੰਘ ਜੀ ਕਦੋਂ ਸ਼ਹੀਦ ਹੋਏ ਸਨ, ਇਸ ਲਈ ਉਹ ਕੋਈ ਦਿਨ ਨਹੀਂ ਮਨਾਉਂਦੇ। ਨਾ ਹੀ ਕੌਮ ਉਨ੍ਹਾਂ ਦਾ ਦਿਨ ਮਨਾਉਂਦੀ ਹੈ। ਮੈਂ ਇਕ ਇਕ ਨੂੰ ਕੀ ਗਿਣਾਵਾਂ, ਅਸੀਂ ਕਿਸੇ ਵੀ ਸ਼ਹੀਦ ਯੋਧੇ ਸੂਰਮੇ ਦਾ ਦਿਨ ਨਹੀਂ ਮਨਾਉਂਦੇ। ਇਹੋ ਸਾਡੀ ਅਧੋਗਤੀ ਦਾ ਕਾਰਨ ਹੈ।

ਇਹ ਗੱਲ ਵੀ ਲੈ-ਦੇ ਕੇ ਇਥੇ ਹੀ ਆ ਕੇ ਮੁਕਣੀ ਹੈ ਕਿ ਸਾਡਾ ਇਤਿਹਾਸ ਨਹੀਂ ਹੈ; ਜਦ ਇਤਿਹਾਸ ਸੰਪੂਰਨ ਹੋ ਗਿਆ, ਤਾਂ ਇਹ ਦਿਨ ਆਪੇ ਹੀ ਮਨਾਏ ਜਾਣ ਲੱਗ ਪੈਣਗੇ। ਇਤਿਹਾਸ ਤਾਂ ਸੰਪੂਰਨ ਹੁੰਦਾ ਹੀ ਹੋਊ, ਆਪ ਜੀ ਲਈ ਇਹ ਜ਼ਰੂਰੀ ਹੈ ਕਿ ਆਪ ਘੱਟੋ-ਘੱਟ ਸ਼ਹੀਦ ਤਾਰੂ ਸਿੰਘ ਜੀ ਦਾ ਸ਼ਹੀਦੀ ਦਿਨ ਜ਼ਰੂਰ ਮਨਾਉਣਾ ਅਰੰਭ ਦੇਵੋ। 'ਸਿੱਖੀ ਕੇਸਾਂ' ਸਵਾਸਾਂ ਨਾਲ ਸ਼ਹੀਦ ਤਾਰੂ ਸਿੰਘ ਜੀ ਨੇ ਹੀ ਨਿਭਾਈ ਸੀ, ਸੋ ਦੇਸ਼ ਪ੍ਰਦੇਸਾਂ ਵਿਚ ਇਸੇ ਸ਼ਹੀਦ ਦਾ ਦਿਨ ਮਨਾਉਣ ਦੀ ਵਧੇਰੇ ਲੋੜ ਹੈ।

## ਫ੍ਰੀ ਲਿਟਰੇਚਰ ਫ਼ੰਡ ਵਿਚ ਆਪਣਾ ਹਿੱਸਾ ਪਾਉ ਜੀ

**ਸਿੱਖ ਮਿਸ਼ਨਰੀ ਕਾਲਜ**, ਲੁਧਿਆਣਾ ਨੇ ਹਰ ਸਿੱਖ ਘਰ ਵਿਚ ਫ੍ਰੀ ਧਾਰਮਿਕ ਲਿਟਰੇਚਰ ਪਹੁੰਚਾਉਣ ਦਾ ਉਪਰਾਲਾ ਕੀਤਾ ਹੈ। ਹਰ ਮਹੀਨੇ 60,000 ਦੀ ਗਿਣਤੀ ਵਿਚ ਗੁਰਬਾਣੀ, ਸਿੱਖ ਇਤਿਹਾਸ ਤੇ ਰਹਿਤ ਮਰਯਾਦਾ ਦੇ ਕਿਸੇ ਪਹਿਲੂ ਤੇ ਲਿਟਰੇਚਰ ਛਾਪ ਕੇ ਵੰਡਿਆ ਜਾ ਰਿਹਾ ਹੈ। ਧਰਮ ਪ੍ਰਚਾਰ ਦੀ ਇਸ ਮਹਾਨ ਸੇਵਾ ਵਿਚ ਹਿੱਸਾ ਪਾਉਣ ਲਈ ਹਰ ਪਾਠਕ ਨੂੰ ਬੇਨਤੀ ਕੀਤੀ ਜਾਂਦੀ ਹੈ। ਆਪ ਇਹ ਲਿਟਰੇਚਰ 100 ਰੁਪਏ ਪ੍ਰਤੀ ਸੈਂਕੜਾ ਭੇਜ ਕੇ ਵੀ ਮੰਗਵਾ ਸਕਦੇ ਹੋ ਅਤੇ ਸੰਗਤਾਂ ਵਿਚ ਵੰਡ ਸਕਦੇ ਹੋ।

ਪ੍ਰਕਾਸ਼ ਪੁਰਬ ਤੇ ਵਿਸ਼ੇਸ਼

# ਗੁਰੂ ਹਰਿ ਰਾਇ ਜੀ—ਜੀਵਨ ਝਾਤ

ਸ: ਗੁਰਦੀਪ ਸਿੰਘ*

ਗੰਜਨਾਮਾ ਵਿਚ ਭਾਈ ਨੰਦ ਲਾਲ ਜੀ ਨੇ ਗੁਰੂ ਹਰਿਰਾਇ ਜੀ ਬਾਬਤ ਲਿਖਿਆ ਹੈ : ਗੁਰੂ ਹਰਿ ਰਾਇ ਸੱਚ ਦੇ ਪਾਲਣਹਾਰੇ ਵੀ ਹਨ ਤੇ ਸੱਚ ਦੇ ਧਾਰਨੀ ਵੀ। ਗੁਰੂ ਕਰਤਾ ਹਰਿਰਾਇ ਸੁਲਤਾਨ ਵੀ ਹੈ ਅਤੇ ਦਰਵੇਸ਼ ਵੀ ਹੈ :

**ਹਕ ਪਰਵਰ ਹਕ ਕੇਸ਼**
**ਗੁਰੂ ਕਰਤਾ ਹਰਿ ਰਾਇ॥**
**ਸੁਲਤਾਨ ਹਮ ਦਰਵੇਸ਼**
**ਗੁਰੂ ਕਰਤਾ ਹਰਿ ਰਾਇ॥ ੮੭॥**

ਗੁਰੂ ਕਰਤਾ ਹਰਿਰਾਇ ਦੋਹਾਂ ਜਹਾਨਾਂ ਦਾ ਬਖ਼ਸ਼ਿਸ਼ ਕਰਨ ਵਾਲਾ ਹੈ, ਗੁਰੂ ਕਰਤਾ ਹਰਿਰਾਇ ਲੋਕ ਪ੍ਰਲੋਕ ਦੋਹਾਂ ਜਹਾਨਾਂ ਦਾ ਸਰਦਾਰ ਹੈ :

**ਫਯਾਜ਼ੁਲ ਦਾਰੈਨ ਗੁਰੂ ਕਰਤਾ ਹਰਿ ਰਾਇ॥**
**ਸਰਵਰਿ ਕੌਨੈਨ ਗੁਰੂ ਕਰਤਾ ਹਰਿ ਰਾਇ॥ ੮੮॥**

ਬਾਬਾ ਗੁਰਦਿੱਤਾ ਜੀ ਤੇ ਮਾਤਾ ਨਿਹਾਲ ਕੌਰ ਜੀ ਦੇ ਘਰ ਸ਼ੀਸ਼ ਮਹਿਲ ਕੀਰਤਪੁਰ ਵਿਖੇ 16 ਜਨਵਰੀ 1630 ਨੂੰ ਗੁਰੂ ਹਰਿਰਾਇ ਸਾਹਿਬ ਪ੍ਰਗਟ ਹੋਏ। ਬਾਬਾ ਗੁਰਦਿੱਤਾ ਜੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੱਡੇ ਸਾਹਿਬਜ਼ਾਦੇ ਸਨ।

**ਕੋਮਲ ਹਿਰਦਾ** : ਆਪ ਜੀ ਦਾ ਪ੍ਰਕਿਰਤੀ ਨਾਲ ਬਹੁਤ ਪ੍ਰੇਮ ਸੀ। ਆਪ ਜੀ ਇਕ ਦਿਨ ਕੀਰਤਪੁਰ ਬਾਗ ਵਿਚ ਖੁਲ੍ਹਾ ਚੋਗਾ ਪਹਿਨ ਕੇ ਟਹਿਲ ਰਹੇ ਸਨ। ਹਵਾ ਨਾਲ ਉੱਡ ਕੇ ਆਪ ਜੀ ਦਾ ਚੋਗਾ ਨਾਲ ਲਗਦੇ ਬੂਟਿਆਂ ਨਾਲ ਉਲਝ ਗਿਆ ਜਿਸ ਕਰਕੇ ਕੁਝ ਫੁੱਲ ਟਹਿਣੀਆਂ ਤੋਂ ਟੁੱਟ ਕੇ ਥੱਲੇ ਡਿੱਗ ਪਏ। ਇਹ ਵੇਖ ਕੇ ਆਪ ਜੀ ਦਾ ਕੋਮਲ ਹਿਰਦਾ ਬਹੁਤ ਦੁਖੀ ਹੋਇਆ। ਇਤਨੇ ਨੂੰ ਗੁਰੂ ਹਰਿਗੋਬਿੰਦ ਸਾਹਿਬ ਵੀ ਨੇੜੇ ਪਹੁੰਚ ਗਏ। ਉਨ੍ਹਾਂ ਸਾਹਿਬਜ਼ਾਦੇ ਹਰਿਰਾਇ ਜੀ ਨੂੰ ਉਦਾਸ ਖੜ੍ਹੇ ਵੇਖ ਕੇ ਕਾਰਨ ਪੁਛਿਆ ਤਾਂ (ਗੁਰੂ) ਹਰਿਰਾਇ ਜੀ ਨੇ ਉੱਤਰ ਦਿੱਤਾ, "ਸਾਡੇ ਖੁਲ੍ਹੇ ਜਾਮੇ ਨਾਲ ਅੜ ਕੇ ਇਹ ਵਿਚਾਰੇ ਨਿਰਦੋਸ਼ ਫੁੱਲ ਟੁੱਟ ਕੇ ਡਿੱਗ ਪਏ ਹਨ। ਇਸ ਗੱਲ ਦਾ ਸਾਨੂੰ ਬਹੁਤ ਦੁੱਖ ਹੋਇਆ ਹੈ।" ਅਗੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਉੱਤਰ ਦਿੱਤਾ, "ਜਾਮਾ ਵੱਡਾ ਪਹਿਨੀਏ ਤਾਂ ਉਸਨੂੰ ਸੰਭਾਲ ਕੇ ਤੁਰਨਾ ਚਾਹੀਦਾ ਹੈ।" ਕਹਿਣ ਦਾ ਭਾਵ ਸੀ ਜੇ ਵੱਡੀ ਜ਼ਿੰਮੇਵਾਰੀ ਚੁੱਕੀਏ ਤਾਂ ਉਸ ਨੂੰ ਸੋਚ-ਸਮਝ ਕੇ ਨਿਭਾਉਣਾ ਚਾਹੀਦਾ ਹੈ। (ਗੁਰੂ) ਹਰਿਰਾਇ ਜੀ ਨੇ ਜਵਾਬ ਦਿੱਤਾ ਕਿ ਉਹ ਸਮਝ ਗਏ ਹਨ ਤੇ ਇਸ ਉਪਦੇਸ਼ ਨੂੰ ਕਦੇ ਵੀ ਨਹੀਂ ਭੁੱਲਣਗੇ।

ਆਪ ਜੀ ਦੀ ਉਮਰ 14 ਸਾਲ ਦੀ ਸੀ ਜਦ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ (3 ਮਾਰਚ 1644) ਗੁਰਿਆਈ ਆਪ ਜੀ ਨੂੰ ਸੌਂਪ ਦਿੱਤੀ। ਬਾਬਾ ਬੁੱਢਾ ਜੀ ਦੇ ਪੁੱਤਰ ਭਾਈ ਭਾਨਾ ਜੀ ਨੇ ਮਹਾਰਾਜ ਦੀ ਗੁਰਿਆਈ ਦੀ ਰਸਮ ਨਿਭਾਈ। ਗੁਰੂ ਹਰਿਰਾਇ ਜੀ ਨੇ ਕਦੇ ਕੋਈ ਜੰਗ ਨਹੀਂ ਕੀਤਾ ਭਾਵੇਂ ਬਾਈ ਸੌ ਸ਼ਸਤਰਧਾਰੀ ਜਵਾਨ ਮਹਾਰਾਜ ਦੇ ਕੋਲ ਰਿਹਾ ਕਰਦੇ ਸਨ। ਸਿੱਖ ਫੌਜੀ-ਅਭਿਆਸ ਕਰਦੇ ਰਹੇ। ਅਸਲ ਵਿਚ ਸਿੱਖ ਗੁਰੂਆਂ ਦੀ ਨੀਤੀ ਜੰਗ ਕਰਨ ਦੀ ਨਹੀਂ ਸੀ। ਉਨ੍ਹਾਂ ਨੇ ਸਿੱਖਾਂ ਨੂੰ ਫੌਜੀ ਬਣਾਇਆ। ਉਹ ਫੌਜ ਰੱਖਦੇ ਸਨ, ਪਰ ਕੇਵਲ ਧਰਮ ਅਤੇ ਗਰੀਬ-ਨਿਤਾਣਿਆਂ ਦੀ ਰੱਖਿਆ ਵਾਸਤੇ; ਕਿਸੇ ਦੂਸਰੇ ਉੱਤੇ ਧਾਵਾ ਕਰਨ ਵਾਸਤੇ ਨਹੀਂ। ਗੁਰੂ ਹਰਿਰਾਇ ਜੀ ਉੱਤੇ ਨਾ ਕਿਸੇ ਨੇ ਹਮਲਾ ਕੀਤਾ ਤੇ ਨਾ ਹੀ ਉਨ੍ਹਾਂ ਨੂੰ ਕੋਈ ਜੰਗ ਲੜਨੀ ਪਈ।

**ਗੁਰੂ ਕਾ ਅਤੁੱਟ ਲੰਗਰ** : ਗੁਰੂ ਕਾ ਲੰਗਰ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਚੱਲਿਆ ਆ ਰਿਹਾ ਸੀ। ਆਮ ਤੌਰ ਤੇ ਪਰਸ਼ਾਦ ਵਰਤਾਉਣ ਦਾ ਸਮਾਂ ਬੀਤ ਜਾਣ ਉੱਤੇ ਲਾਂਗਰੀ ਲੰਗਰ ਬੰਦ ਕਰ ਦਿਆ ਕਰਦੇ ਸਨ। ਗੁਰੂ ਹਰਿਰਾਇ ਜੀ ਨੇ ਹੁਕਮ ਦਿੱਤਾ ਕਿ "ਭੁੱਖਾ ਕੋਈ ਨਾ ਰਹਿਣ ਪਾਏ। ਜਿਸ ਵੇਲੇ ਵੀ ਕੋਈ ਲੋੜਵੰਦ ਆਏ ਉਸੇ ਵੇਲੇ ਪਰਸ਼ਾਦ ਤਿਆਰ ਕਰਕੇ ਉਸ ਨੂੰ ਛਕਾਇਆ ਜਾਵੇ।"

**ਦਵਾਖਾਨਾ** : ਜਿਥੇ ਆਪ ਜੀ ਨਾਮ-ਦਾਰੂ ਦੇ ਕੇ ਅਰੋਗ ਤੇ ਸੁਖੀ ਕਰਦੇ ਸਨ ਉਥੇ ਆਪ ਜੀ ਨੇ ਰੋਗੀ ਇਨਸਾਨਾਂ ਦੇ ਰੋਗ ਮਿਟਾਉਣ ਲਈ ਬੜਾ ਵੱਡਾ ਦਵਾਖਾਨਾ ਖੋਲ੍ਹਿਆ ਜਿਸ ਵਿਚ ਬੜੀਆਂ ਕੀਮਤੀ ਤੇ ਦੁਰਲੱਭ ਦਵਾਈਆਂ ਮੰਗਵਾ ਕੇ ਰੱਖੀਆਂ। ਰੋਗੀਆਂ ਨੂੰ ਹਰ ਵੇਲੇ ਦਵਾਈ ਮੁਫ਼ਤ ਮਿਲਦੀ ਸੀ। ਸ਼ਾਹ ਜਹਾਨ ਦੇ ਵੱਡੇ ਪੁੱਤਰ ਦਾਰਾ ਸ਼ਿਕੋਹ ਨੂੰ ਖਾਣੇ ਵਿਚ ਸ਼ੇਰ ਦੀ ਮੁੱਛ ਦਾ ਵਾਲ ਖਵਾ ਦਿੱਤਾ ਗਿਆ ਸੀ। ਉਹ ਬੀਮਾਰ ਹੋ ਗਿਆ। ਹਕੀਮਾਂ ਨੇ ਖਾਸ ਕਿਸਮ ਦੇ ਵਜ਼ਨ ਦੇ ਲੌਂਗ, ਹਰੀੜਾਂ ਤੇ ਰਾਜ ਮੋਤੀ ਦਵਾਈ ਲਈ ਤਜਵੀਜ਼ ਕੀਤੇ। ਇਹ ਚੀਜ਼ਾਂ ਆਪ ਦੇ ਸ਼ਫ਼ਾਖ਼ਾਨੇ ਤੋਂ ਬਿਨਾਂ ਹੋਰ ਕਿਤਿਓਂ ਨਾ ਮਿਲੀਆਂ। ਦਾਰਾ ਸ਼ਿਕੋਹ ਇਥੋਂ ਦੀ ਦਵਾਈ ਨਾਲ ਰਾਜ਼ੀ ਹੋ ਗਿਆ। ਉਸ ਨੇ ਕੀਰਤਪੁਰ ਪਹੁੰਚ ਕੇ ਗੁਰੂ ਜੀ ਦਾ ਧੰਨਵਾਦ ਕੀਤਾ।

**ਸ਼ਰਨ ਆਏ ਦੀ ਸਹਾਇਤਾ** : ਜਦ ਸ਼ਾਹਜਹਾਨ ਦੇ ਪੁੱਤਰਾਂ ਵਿਚਕਾਰ ਦਿੱਲੀ ਦੇ ਤਖ਼ਤ ਲਈ ਲੜਾਈ ਹੋਈ ਤਾਂ ਦਾਰਾ ਸ਼ਿਕੋਹ ਔਰੰਗਜ਼ੇਬ ਤੋਂ ਹਾਰ ਖਾ ਕੇ ਲਾਹੌਰ ਵੱਲ ਨੂੰ ਦੌੜਿਆ। ਉਸ ਨੂੰ ਫੜਨ ਲਈ ਔਰੰਗਜ਼ੇਬ ਨੇ ਉਸ ਦੇ ਮਗਰ ਫੌਜ ਭੇਜੀ। ਦਾਰਾ ਸ਼ਿਕੋਹ ਗੁਰੂ ਹਰਿਰਾਇ ਸਾਹਿਬ ਜੀ ਨੂੰ ਗੋਇੰਦਵਾਲ ਵਿਚ ਮਿਲਿਆ ਤੇ

*302, ਕਿਦਵਾਈ ਨਗਰ, ਲੁਧਿਆਣਾ

ਸਹਾਇਤਾ ਲਈ ਬੇਨਤੀ ਕੀਤੀ। ਸ਼ਰਨ ਆਏ ਦਾਰਾ ਸ਼ਿਕੋਹ ਨੂੰ ਗੁਰੂ ਜੀ ਨੇ ਧੀਰਜ ਦਿੱਤਾ। ਪ੍ਰਸ਼ਾਦ ਛਕਾਇਆ, ਵਿਦਾ ਕੀਤਾ ਅਤੇ ਆਪ ਦੇ 2200 ਸੂਰਬੀਰਾਂ ਨੇ ਬਿਆਸ ਦਰਿਆ ਦੇ ਕੰਢੇ 'ਤੇ ਸਭ ਬੇੜੀਆਂ ਕਾਬੂ ਕਰ ਲਈਆਂ। ਇਸ ਤਰ੍ਹਾਂ ਉਨ੍ਹਾਂ ਨੇ ਫੌਜ ਨੂੰ ਇਕ ਦਿਨ ਦਰਿਆ ਪਾਰ ਕਰਨੋਂ ਰੋਕ ਲਿਆ। ਉਤਨੇ ਚਿਰ ਨੂੰ ਦਾਰਾ ਸ਼ਿਕੋਹ ਸੁਰੱਖਿਅਤ ਟਿਕਾਣੇ ਤੇ ਜਾ ਪੁੱਜਾ।

ਇਸ ਗੱਲ ਦਾ ਔਰੰਗਜ਼ੇਬ ਨੂੰ ਵੀ ਪਤਾ ਚੱਲ ਗਿਆ।

**ਧੀਰ ਮੱਲ ਦੀ ਦੁਸ਼ਮਣੀ** : ਧੀਰ ਮੱਲ ਦੇ ਅੰਦਰ ਗੁਰਗੱਦੀ ਪ੍ਰਾਪਤ ਕਰਨ ਦਾ ਲਾਲਚ ਵਧ ਗਿਆ। ਉਹ ਸ਼ਾਹਜਹਾਨ ਨੂੰ ਚਿੱਠੀਆਂ ਲਿਖ ਭੇਜਦਾ ਰਿਹਾ ਕਿ ਛੇਵੇਂ ਗੁਰੂ ਜੀ ਨੇ ਉਸ ਦਾ ਹੱਕ ਮਾਰ ਕੇ ਗੱਦੀ ਉਸ ਦੇ ਛੋਟੇ ਭਰਾ ਨੂੰ ਦਿੱਤੀ ਹੈ।

ਜਦ 1660 ਈਸਵੀ ਵਿਚ ਔਰੰਗਜ਼ੇਬ ਨੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਤਾਂ ਧੀਰ ਮੱਲ ਨੇ ਨਵੇਂ ਸਿਰਿਉਂ ਔਰੰਗਜ਼ੇਬ ਕੋਲ ਦਰਖਾਸਤ ਲਿਖ ਭੇਜੀ ਕਿ ਕਾਨੂੰਨ ਦੀ ਸਹਾਇਤਾ ਨਾਲ ਉਸ ਦੀ ਗੱਦੀ ਦਿਵਾਈ ਜਾਵੇ।

**ਦਿੱਲੀ ਤੋਂ ਬੁਲਾਵਾ** : ਔਰੰਗਜ਼ੇਬ ਨੇ ਗੁਰੂ ਜੀ ਨੂੰ ਦਿੱਲੀ ਬੁਲਾ ਭੇਜਿਆ। ਗੁਰੂ ਹਰਿਰਾਇ ਜੀ ਆਪ ਤਾਂ ਨਾ ਗਏ ਆਪਣੇ ਥਾਂ ਵੱਡੇ ਪੁੱਤਰ (ਬਾਬਾ) ਰਾਮ ਰਾਇ ਜੀ ਨੂੰ ਭੇਜਿਆ। ਰਾਮ ਰਾਇ ਜੀ ਬੜੇ ਪ੍ਰਬੀਨ ਤੇ ਹਾਜ਼ਰ-ਜਵਾਬ ਸਨ। ਤੁਰਨ ਲੱਗਿਆਂ ਗੁਰੂ ਜੀ ਨੇ ਸਿਖਿਆ ਦਿੱਤੀ ਕਿ ਹਰ ਇਕ ਕੰਮ ਵਿਚ ਗੁਰੂ ਆਸਰੇ ਰਹਿਣਾ। ਪ੍ਰਭੂ ਨੂੰ ਅੰਗ-ਸੰਗ ਸਮਝਣਾ।

ਦਿੱਲੀ ਦਰਬਾਰ ਵਿਚ ਪਹੁੰਚ ਕੇ ਬਾਬਾ ਰਾਮ ਰਾਇ ਜੀ ਨੇ ਬਾਦਸ਼ਾਹ ਦੇ ਹਰ ਸਵਾਲ ਦਾ ਜਵਾਬ ਬੜਾ ਢੁੱਕਵਾਂ ਦਿੱਤਾ ਜਿਸ ਤੇ ਬਾਦਸ਼ਾਹ ਦੀ ਤਸੱਲੀ ਹੋ ਗਈ। ਔਰੰਗਜ਼ੇਬ ਨੇ ਪੁਛਿਆ ਕਿ ਗੁਰੂ ਹਰਿਰਾਇ ਜੀ ਨੇ ਦਾਰਾ ਸ਼ਿਕੋਹ ਦੀ ਕਿਉਂ ਸਹਾਇਤਾ ਕੀਤੀ ਤਾਂ ਰਾਮ ਰਾਇ ਜੀ ਨੇ ਉੱਤਰ ਦਿੱਤਾ ਕਿ ਗੁਰੂ ਜੀ ਨੇ ਉਸ ਨੂੰ ਲੋੜਵੰਦ ਦੁਖੀਆ ਜਾਣ ਕੇ ਉਸ ਦੀ ਮਦਦ ਕੀਤੀ। ਕਿਸੇ ਪੱਖਪਾਤ ਕਰਕੇ ਨਹੀਂ। ਫਿਰ ਔਰੰਗਜ਼ੇਬ ਨੇ ਕਾਜ਼ੀਆਂ ਦੀ ਪ੍ਰੇਰਨਾ ਤੇ ਰਾਮ ਰਾਇ ਜੀ ਤੋਂ ਪੁਛਿਆ, "ਤੁਹਾਡੇ ਗ੍ਰੰਥ ਵਿਚ ਲਿਖਿਆ ਹੈ :

**ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥**
**ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥**
*(ਮਹਲਾ ੧, ੪੬੬)*

ਇਸ ਦੇ ਕੀ ਅਰਥ ਹਨ? ਕੀ ਇਸਲਾਮ ਦੇ ਵਿਰੁੱਧ ਨਫ਼ਰਤ ਫੈਲਾਉਣ ਵਾਸਤੇ ਸਾਡੇ ਮਜ਼ਹਬ ਦੇ ਖਿਲਾਫ਼ ਇਹ ਸਿੱਧਾ ਹਮਲਾ ਨਹੀਂ?' ਰਾਮ ਰਾਇ ਜੀ ਥਿੜਕ ਗਏ ਤੇ ਕਹਿ ਦਿੱਤਾ ਕਿ 'ਮਿਟੀ ਮੁਸਲਮਾਨ ਕੀ' ਨਹੀਂ 'ਮਿਟੀ ਬੇਈਮਾਨ ਕੀ' ਲਿਖਿਆ ਸੀ, ਪਿਛੋਂ ਲਿਖਾਰੀਆਂ ਦੀ ਭੁੱਲ ਕਾਰਨ ਇਹ ਭੁਲੇਖਾ ਪੈ ਗਿਆ ਹੈ। ਇਹ ਸੁਣ ਕੇ ਬਾਦਸ਼ਾਹ ਖੁਸ਼ ਹੋ ਗਿਆ ਤੇ ਦੂਨ ਦਾ ਇਲਾਕਾ ਜਾਗੀਰ ਵਜੋਂ ਦੇ ਦਿੱਤਾ। ਧੀਰ ਮੱਲ ਦਾ ਦਾਹਵਾ ਖਾਰਜ ਕਰ ਦਿੱਤਾ ਗਿਆ।

**ਬਾਣੀ ਦਾ ਸਤਿਕਾਰ** : ਜਦ ਗੁਰੂ ਹਰਿਰਾਇ ਜੀ ਨੂੰ ਰਾਮ ਰਾਇ ਦੇ ਇਸ ਝੂਠ, ਕਮਜ਼ੋਰੀ ਤੇ ਬਾਣੀ ਦੀ ਬੇਅਦਬੀ ਦਾ ਪਤਾ ਲੱਗਾ ਤਾਂ ਆਪ ਜੀ ਨੇ ਉਸੇ ਵੇਲੇ ਰਾਮ ਰਾਇ ਨੂੰ ਸਖ਼ਤ ਹੁਕਮ ਭੇਜਿਆ, "ਤੁਸਾਂ ਗੁਰੂ ਨਾਨਕ ਦੇਵ ਜੀ ਦੀ ਸੱਚੀ ਬਾਣੀ ਦੀ ਇਕ ਪੰਗਤੀ ਉਲਟਾ ਕੇ ਬਾਣੀ ਦੀ ਨਿਰਾਦਰੀ ਕਰਨ ਦਾ ਘੋਰ ਪਾਪ ਕੀਤਾ ਹੈ। ਇਸ ਵਾਸਤੇ ਤੁਹਾਨੂੰ ਸਿੱਖੀ ਤੋਂ ਖਾਰਜ ਕੀਤਾ ਜਾਂਦਾ ਹੈ। ਹੁਣ ਕਦੀ ਵੀ ਸਾਡੇ ਮੱਥੇ ਨਾ ਲੱਗਣਾ।"

**ਸਿੱਖੀ ਦਾ ਪ੍ਰਚਾਰ** : ਆਪ ਜੀ ਨੇ ਸਿੱਖੀ ਦੇ ਪ੍ਰਚਾਰ ਲਈ ਤਿੰਨ ਗੁਰਸਿੱਖਾਂ ਦੀ ਦੇਖ-ਰੇਖ ਵਿਚ ਧਰਮ ਪ੍ਰਚਾਰ ਦੇ ਤਿੰਨ ਕੇਂਦਰ ਕਾਇਮ ਕੀਤੇ। ਇਹ ਗੁਰਸਿਖ ਸਨ—(1) ਭਾਈ ਸੁਥਰਾ ਸ਼ਾਹ (2) ਭਗਤ ਭਗਵਾਨ (3) ਭਾਈ ਫੇਰੂ ਜੀ।

ਆਪ ਕੀਰਤਪੁਰ ਦੇ ਚੁਗਿਰਦੇ ਤਾਂ ਪ੍ਰਚਾਰ ਕਰਦੇ ਹੀ ਸਨ। ਸੰਨ 1654 ਤੋਂ 1658 ਤੱਕ ਆਪ ਨੇ ਦੁਆਬੇ, ਮਾਲਵੇ ਅਤੇ ਮਾਝੇ ਦੇ ਇਲਾਕੇ ਵਿਚ ਚਾਰ ਸਾਲ ਦਾ ਚੱਕਰ ਲਾਇਆ। ਇਸ ਪ੍ਰਚਾਰ-ਫੇਰੀ ਵਿਚ ਆਪ ਵੱਡੀ ਬਹਿਲੀ, ਹਰੀਆਂ ਵੇਲਾਂ, ਭੁੰਗਰਨੀ, ਬੰਬੇਲੀ, ਕਰਤਾਰਪੁਰ, ਅੰਮ੍ਰਿਤਸਰ, ਨੂਰ ਮਹਲ, ਡਰੋਲੀ, ਭਾਈ ਰੂਪਾ, ਕਾਂਗੜ, ਮਰਾਝ ਬਿੰਝੂ ਕੇ, ਜੰਡਾਂ ਵਾਲੇ ਆਦਿਕ ਸਥਾਨਾਂ ਤੇ ਗਏ।

**ਜੋਤੀ-ਜੋਤਿ ਸਮਾਉਣਾ** : ਗੁਰੂ ਹਰਿਰਾਇ ਜੀ ਨੇ ਅੰਤ ਸਮਾਂ ਆਇਆ ਜਾਣ ਕੇ ਫੈਸਲਾ ਕੀਤਾ ਕਿ ਉਹਨਾਂ ਪਿਛੋਂ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਤੇ ਸਾਹਿਬਜ਼ਾਦਾ ਹਰਿਕ੍ਰਿਸ਼ਨ ਜੀ ਬੈਠਣਗੇ।

ਗੁਰੂ ਹਰਿਰਾਇ ਸਾਹਿਬ 6 ਅਕਤੂਬਰ 1661 ਨੂੰ ਜੋਤੀ ਜੋਤਿ ਸਮਾ ਗਏ। ਆਪ ਜੀ ਦਾ ਸਸਕਾਰ ਪਤਾਲਪੁਰੀ ਵਿਚ ਕੀਤਾ ਗਿਆ।

ਗੁਰੂ ਹਰਿਰਾਇ ਜੀ ਬਾਬਤ **ਕਨਿੰਘਮ** ਨੇ ਲਿਖਿਆ ਹੈ ਕਿ ਉਨ੍ਹਾਂ ਦੀ ਸਾਰੀ ਕਾਰ ਵਿਚ ਹਲੀਮੀ ਭਰੀ ਹੋਈ ਸੀ। **ਲਤੀਫ਼** ਨੇ ਲਿਖਿਆ ਹੈ ਕਿ ਉਹ ਸ਼ਾਂਤ-ਚਿਤ, ਸੰਤੋਖੀ ਤੇ ਮਿਠ-ਬੋਲੜੇ ਸਨ।

**ਗਰੀਨਲੀਜ਼** ਨੇ 'ਗੌਸਪਲ ਆਫ਼ ਗੁਰੂ ਗ੍ਰੰਥ ਸਾਹਿਬ' ਵਿਚ ਗੁਰੂ ਹਰਿਰਾਇ ਜੀ ਨੂੰ ਦਇਆ (MERCY) ਦੀ ਮੂਰਤ ਕਿਹਾ ਹੈ।

ਗਰੀਨਲੀਜ਼ ਨੇ ਹੋਰ ਲਿਖਿਆ ਹੈ ਕਿ ਉਹਨਾਂ ਵਰਗਾ ਮਹਿਮਾਨ ਨਿਵਾਜ਼ ਕੋਈ ਨਹੀਂ ਸੀ। ○

**25 ਜਾਂ 25 ਤੋਂ ਵੱਧ 'ਸਿੱਖ ਫੁਲਵਾੜੀ' ਮੈਗਜ਼ੀਨ ਬੁੱਕ ਕਰਨ ਵਾਲਿਆਂ ਦੇ ਨਾਂ**

ਸ: ਬਾਵਾ ਸਿੰਘ ਸਰਕਲ ਵਰਿਆਮ ਨਗਲ — 25 ਮੈਗਜ਼ੀਨ

ਸਿੱਖ ਮਿਸ਼ਨਰੀ ਕਾਲਜ, ਜਲੰਧਰ ਦੇ ਸਟਾਫ਼ ਮੈਂਬਰਾਂ, ਵਿਦਿਆਰਥਣਾਂ ਅਤੇ ਸਰਕਲ ਮੈਂਬਰਾਂ ਨੇ ਮਿਲ ਕੇ ਇਕ ਮਹੀਨੇ ਵਿਚ 602 ਮੈਗਜ਼ੀਨ ਬੁੱਕ ਕੀਤੇ। ਇਸ ਵਿਚ ਸਰਕਲ ਮੈਂਬਰ ਸ: ਜਸਬੀਰ ਸਿੰਘ ਨੇ ਵਿਸ਼ੇਸ਼ ਯੋਗਦਾਨ ਪਾਇਆ।

# ਇਕ ਅਨੋਖਾ ਰਹਿਤਨਾਮਾ

ਡਾ: ਜਾਗੀਰ ਸਿੰਘ

'ਰਹਿਤਨਾਮਾ' ਸ਼ਬਦ ਸਿੱਖ ਸਾਹਿਤ ਦੀ ਇਕ ਖਾਸ ਵਿਧਾ ਲਈ ਪ੍ਰਯੋਗ ਕੀਤਾ ਜਾਂਦਾ ਹੈ। ਇਹਨਾਂ ਦੀ ਰਚਨਾ ਆਮ ਤੌਰ 'ਤੇ ਖਾਲਸਾ ਪੰਥ ਦੀ ਸਾਜਨਾ ਤੋਂ ਬਾਅਦ ਮੰਨੀ ਜਾਂਦੀ ਹੈ। ਬਹੁਤੇ ਰਹਿਤਨਾਮਿਆਂ ਬਾਰੇ ਇਹ ਮੰਨਿਆ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਸਮੇਂ-ਸਮੇਂ ਜੋ ਉਦੇਸ਼ ਦਿੱਤੇ ਉਹਨਾਂ ਦੇ ਆਧਾਰ 'ਤੇ ਹਜ਼ੂਰੀ ਸਿੱਖਾਂ ਨੇ ਰਹਿਤਨਾਮਿਆਂ ਦੀ ਰਚਨਾ ਕੀਤੀ। ਇਹਨਾਂ ਰਹਿਤਨਾਮਿਆਂ ਤੋਂ ਸਿੱਖਾਂ ਨੂੰ ਕੁਝ ਕੰਮ ਕਰਨ ਅਤੇ ਕੁਝ ਦੇ ਨਾ ਕਰਨ ਦਾ ਉਪਦੇਸ਼ ਮਿਲਦਾ ਹੈ। ਗੁਰਸਿੱਖ ਦੀ ਪਛਾਣ ਆਮ ਤੌਰ 'ਤੇ ਇਹਨਾਂ ਰਹਿਤਨਾਮਿਆਂ ਦੀ ਕਸਵੱਟੀ ਅਨੁਸਾਰ ਹੀ ਕੀਤੀ ਜਾਂਦੀ ਹੈ। ਸਮਾਂ ਬੀਤਣ ਨਾਲ ਇਹਨਾਂ ਰਹਿਤਨਾਮਿਆਂ ਦੀਆਂ ਕੁਝ ਗੱਲਾਂ ਓਪਰੀਆਂ ਜਾਪਣ ਲੱਗ ਪਈਆਂ ਹਨ। ਪਰ ਇਹ ਰਹਿਤਨਾਮੇ ਅਜੇ ਵੀ ਸਾਡੇ ਜੀਵਨ ਤੇ ਇਤਨੇ ਪ੍ਰਭਾਵਸ਼ਾਲੀ ਹਨ ਕਿ ਕਈ ਵਾਰ ਅਸੀਂ ਗੁਰਬਾਣੀ ਦੇ ਸਿਧਾਂਤਾਂ ਤੋਂ ਵੀ ਪਹਿਲਾਂ ਇਹਨਾਂ ਵੱਲ ਧਿਆਨ ਦਿੰਦੇ ਹਾਂ। ਚਾਹੀਦਾ ਤਾਂ ਇਹ ਹੈ ਕਿ ਇਨ੍ਹਾਂ ਰਹਿਤਨਾਮਿਆਂ ਦੇ ਸਿਧਾਂਤਾਂ ਦਾ ਵਿਸ਼ਲੇਸ਼ਣ ਗੁਰਬਾਣੀ ਅਨੁਸਾਰ ਕੀਤਾ ਜਾਵੇ, ਪਰ ਅਸੀਂ ਆਮ ਤੌਰ ਤੇ ਗੁਰਬਾਣੀ ਦੇ ਸਿਧਾਂਤਾਂ ਦੀ ਵਿਆਖਿਆ ਇਹਨਾਂ ਰਹਿਤਨਾਮਿਆਂ ਦੇ ਆਧਾਰ 'ਤੇ ਕਰਨ ਲੱਗ ਪੈਂਦੇ ਹਾਂ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਰਚਨਾ ਵਿਚ ਸਿੱਖ ਲਈ ਬੜੇ ਸਪੱਸ਼ਟ ਨਿਰਦੇਸ਼ ਦਿੱਤੇ ਹਨ। ਖਾਸ ਕਰਕੇ ਰਾਮਕਲੀ ਰਾਗ ਵਿਚ ਰਚਿਆ, "ਰੇ ਮਨ ਐਸੋ ਕਰ ਸੰਨਿਆਸਾ" ਵਾਲਾ ਸ਼ਬਦ ਤਾਂ ਆਪਣੇ ਆਪ ਵਿਚ ਇਕ ਰਹਿਤਨਾਮਾ ਹੀ ਹੈ। ਇਸ ਪਰਿਪੇਖ ਤੋਂ ਇਸ ਸ਼ਬਦ ਦੇ ਅਰਥ ਵਿਸਥਾਰ ਨਾਲ ਵਿਚਾਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ :

**ਰੇ ਮਨ ਐਸੋ ਕਰ ਸੰਨਿਆਸਾ ॥**
**ਬਨ ਸੇ ਸਦਨ ਸਬੈ ਕਰ ਸਮਝਹੁ**
**ਮਨ ਹੀ ਮਾਹਿ ਉਦਾਸਾ ॥ ੧ ॥ ਰਹਾਉ ॥**
**ਜਤ ਕੀ ਜਟਾ ਜੋਗ ਕੋ ਮੰਜਨੁ**
**ਨੇਮ ਕੇ ਨਖਨ ਬਢਾਓ ॥**
**ਗਿਆਨ ਗੁਰੂ ਆਤਮ ਉਪਦੇਸਹੁ**
**ਨਾਮ ਬਿਭੂਤ ਲਗਾਓ ॥ ੧ ॥**
**ਅਲਪ ਅਹਾਰ ਸੁਲਪ ਸੀ ਨਿੰਦ੍ਰਾ**
**ਦਯਾ ਛਿਮਾ ਤਨ ਪ੍ਰੀਤਿ ॥**
**ਸੀਲ ਸੰਤੋਖ ਸਦਾ ਨਿਰਬਾਹਿਬੋ**
**ਹ੍ਵੈਬੋ ਤ੍ਰਿਗੁਣ ਅਤੀਤਿ ॥ ੨ ॥**
**ਕਾਮ ਕ੍ਰੋਧ ਹੰਕਾਰ ਲੋਭ ਹਠ**
**ਮੋਹ ਨ ਮਨ ਸਿਉ ਲਯਾਵੈ ॥**
**ਤਬ ਹੀ ਆਤਮ ਤਤ ਕੋ ਦਰਸੇ**
**ਪਰਮ ਪੁਰਖ ਕਹ ਪਾਵੈ ॥ ੩ ॥**

*(ਸ਼ਬਦ ਰਾਗਾਂ ਦੇ)*

ਰਾਗ ਰਾਮਕਲੀ ਜੋਗੀਆਂ ਦਾ ਮਨ ਭਾਉਂਦਾ, ਰਾਗ ਮੰਨਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਿੱਧ-ਗੋਸਟਿ ਵੀ ਰਾਗ ਰਾਮਕਲੀ ਵਿਚ ਹੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਨਿਆਸ ਬਾਰੇ ਸ਼ਬਦ ਦਾ ਉਚਾਰਨ ਰਾਮਕਲੀ ਵਿਚ ਉਚਿਤ ਸਮਝਿਆ ਹੈ। ਗੁਰੂ ਸਾਹਿਬ ਰਾਗ ਅਤੇ ਕਾਵਿ ਦੇ ਸੰਬੰਧ ਤੋਂ ਸੁਚੇਤ ਸਨ ਇਸ ਗੱਲ ਦਾ ਪ੍ਰਮਾਣ ਇਸ ਰਾਗ ਵਿਚ ਰਚੇ ਇਕ ਹੋਰ ਸ਼ਬਦ ਤੋਂ ਵੀ ਮਿਲ ਜਾਂਦਾ ਹੈ। ਉਸ ਸ਼ਬਦ ਦੀ ਪਹਿਲੀ ਤੁਕ ਹੈ—"ਰੇ ਮਨ ਇਹ ਬਿਧਿ ਜੋਗ ਕਮਾਓ ॥"

ਵਿਚਾਰ ਅਧੀਨ ਸ਼ਬਦ ਦੀਆਂ ਰਹਾਉ ਦੀਆਂ ਤੁਕਾਂ ਹਨ :

***ਰੇ ਮਨ ਐਸੋ ਕਰ ਸੰਨਿਆਸਾ ॥***
***ਬਨ ਸੇ ਸਦਨ ਸਬੈ ਕਰ ਸਮਝਹੁ***
***ਮਨ ਹੀ ਮਾਹਿ ਉਦਾਸਾ ॥ ੧ ॥ ਰਹਾਉ ॥***

ਇਹ ਸਾਰਾ ਸ਼ਬਦ ਮਨ ਨੂੰ ਸੰਬੋਧਿਤ ਕੀਤਾ ਗਿਆ ਹੈ। ਕਾਵਿ ਸੰਸਾਰ ਵਿਚ ਇਹ ਵਿਧੀ ਆਮ ਪ੍ਰਚਲਤ ਰਹੀ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਵੀ 'ਮਨ ਰੇ, ਮਨ ਮੇਰੇ, ਮੇਰੇ ਮਨ ਆਦਿ ਸੰਬੋਧਨ ਪ੍ਰਯੋਗ ਕੀਤੇ ਗਏ ਹਨ। ਜੇ ਕਿਸੇ ਨੂੰ ਸਿੱਧਾ ਹੀ ਕੁਝ ਕਰਨ ਲਈ ਕਿਹਾ ਜਾਵੇ ਤਾਂ ਉਹ ਉਪਦੇਸ਼ ਪ੍ਰਤੀ ਚੰਗਾ ਪ੍ਰਭਾਵ ਨਹੀਂ ਰੱਖਦਾ ਸਗੋਂ ਸਮਝਦਾ ਹੈ ਕਿ ਉਪਦੇਸ਼ਕ ਆਪਣੇ ਆਪ ਨੂੰ ਉੱਚਾ ਸਮਝਦਾ ਹੈ ਅਤੇ ਮੈਨੂੰ ਨੀਵਾਂ, ਇਹ ਭਾਵ ਕਈ ਵਾਰੀ ਉਪਦੇਸ਼ ਗ੍ਰਹਿਣ ਕਰਨ ਵਿਚ ਰੁਕਾਵਟ ਬਣ ਸਕਦਾ ਹੈ। ਇਸ ਲਈ ਗੁਰੂ ਸਾਹਿਬ ਆਪਣੇ ਆਪ ਨੂੰ ਉਪਦੇਸ਼ ਦਿੰਦੇ ਹਨ। ਵਿਦਿਆ ਪ੍ਰਣਾਲੀਆਂ ਵਿਚ ਅੱਜਕੱਲ੍ਹ ਉਪਦੇਸ਼ਾਤਮਕ ਵਿਧੀ ਨੂੰ ਠੀਕ ਨਹੀਂ ਸਮਝਿਆ ਜਾਂਦਾ। ਜਿਹੜਾ ਅਧਿਆਪਕ ਸੰਬੰਧਤ ਸਿਖਿਆ ਲੈਣ-ਦੇਣ ਵਿਚ ਆਪ ਸ਼ਾਮਲ ਹੋ ਕੇ ਨਾਲ ਵਿਦਿਆਰਥੀਆਂ ਨੂੰ ਸ਼ਾਮਲ ਕਰਦਾ ਹੈ ਉਸ ਨੂੰ ਚੰਗੇਰਾ ਅਧਿਆਪਕ ਗਿਣਿਆ ਜਾਂਦਾ ਹੈ। ਇਸ ਪੱਖ ਤੋਂ ਗੁਰੂ ਗੋਬਿੰਦ ਸਿੰਘ ਜੀ ਇਕ ਚੰਗੇਰੀ ਵਿਧੀ ਅਨੁਸਾਰ ਸਿਖਿਆ ਦੇਣ ਦਾ ਯਤਨ ਕਰ ਰਹੇ ਹਨ।

ਪਹਿਲੀ ਤੁਕ ਵਿਚ ਗੁਰੂ ਜੀ ਇਕ ਖਾਸ ਤਰ੍ਹਾਂ ਦਾ ਸੰਨਿਆਸ ਧਾਰਨ ਕਰਨ ਲਈ ਕਹਿ ਰਹੇ ਹਨ। ਸੰਨਿਆਸਾ ਸ਼ਬਦ ਨਾਲ 'ਐਸੋ' ਸ਼ਬਦ ਲੱਗਾ ਹੋਇਆ 'ਰੇ ਮਨ ਐਸੋ ਕਰ ਸੰਨਿਆਸਾ' ਜੋ ਉਸ ਨੂੰ ਆਮ ਸੰਨਿਆਸ ਨਾਲੋਂ ਵੱਖਰਾ ਕਰਦਾ ਹੈ। ਭਾਰਤੀ ਅਚਾਰੀਆਂ ਨੇ ਮਨੁੱਖ ਦੀ ਉਮਰ ਨੂੰ ਸੌ ਸਾਲ ਮੰਨ ਕੇ ਉਸ ਦੇ ਚਾਰ ਭਾਗ ਕੀਤੇ ਹਨ। ਪਹਿਲਾ ਬ੍ਰਹਮਚਰਜ, ਦੂਜਾ ਗ੍ਰਿਹਸਥ, ਤੀਜਾ ਬਾਨਪ੍ਰਸਤ, ਚੌਥਾ ਸੰਨਿਆਸ। ਪਰ ਇਹ ਵੰਡ ਲਾਗੂ ਨਹੀਂ ਸੀ ਹੋ ਸਕਦੀ ਕਿਉਂਕਿ ਕੁਝ ਲੋਕ ਤਾਂ ਪਹਿਲੀ ਉਮਰੇ ਹੀ ਸਮਾਜ ਦੇ ਝਮੇਲਿਆਂ ਤੋਂ ਇੰਨੇ ਤੰਗ ਆ ਜਾਂਦੇ ਸਨ ਕਿ ਸੰਨਿਆਸੀ ਬਣ ਜਾਂਦੇ ਸਨ। ਕੁਝ ਲੋਕ ਬੁੱਢੇ ਵਾਰੇ ਵੀ ਗ੍ਰਿਹਸਥ ਦੇ ਚੱਕਰਾਂ ਵਿਚ ਫਸੇ ਰਹਿੰਦੇ ਸਨ ਅਤੇ ਕਈਆਂ ਦੀ ਮ੍ਰਿਤੂ ਬਚਪਨ ਜਾਂ ਜੁਆਨੀ ਵਿਚ ਹੀ ਹੋ ਜਾਂਦੀ ਸੀ। ਗੁਰੂ ਸਾਹਿਬ ਇਸ ਸੰਨਿਆਸ ਨੂੰ ਨਕਾਰਦੇ ਹੋਏ ਆਪਣੇ ਖਾਸ ਸੰਨਿਆਸ ਦੀ ਗੱਲ ਕਰਦੇ

ਹਨ। ਪਹਿਲੇ ਸੰਨਿਆਸੀ ਘਰ ਨੂੰ ਛੱਡ ਕੇ ਜੰਗਲਾਂ ਵਿਚ ਜਾਂਦੇ ਸਨ ਅਤੇ ਸੰਸਾਰ ਵਲੋਂ ਉਦਾਸੀਨ ਬਿਰਤੀ ਧਾਰਨ ਕਰਦੇ ਸਨ ਪਰ ਗੁਰੂ ਸਾਹਿਬ ਕਹਿੰਦੇ ਹਨ :

**ਬਨ ਸੇ ਸਦਨ ਸਬੈ ਕਰ ਸਮਝਹੁ**
**ਮਨ ਹੀ ਮਾਹਿ ਉਦਾਸਾ॥**

ਭਾਵ ਆਪਣੇ ਮਨ ਵਿਚ ਇਸ ਸੰਸਾਰ ਤੋਂ ਉਦਾਸੀ ਜਾਂ ਵਿਰਕਤਤਾ ਧਾਰਨ ਕਰਕੇ ਸਦਨ ਭਾਵ ਘਰ ਨੂੰ ਹੀ ਜੰਗਲ ਸਮਝ ਲੈਣਾ ਚਾਹੀਦਾ ਹੈ। ਗੁਰੂ ਨਾਨਕ ਦੇਵ ਜੀ ਨੂੰ ਜਦੋਂ ਸਿੱਧਾਂ ਨੇ ਪੁੱਛਿਆ ਕਿ ਮੁਕਤੀ ਕਿਵੇਂ ਮਿਲ ਸਕਦੀ ਹੈ ਤਾਂ ਉਨ੍ਹਾਂ ਦਾ ਉੱਤਰ ਸੀ :

**ਜੈਸੇ ਜਲ ਮਹਿ ਕਮਲੁ ਨਿਰਾਲਮੁ**
**ਮੁਰਗਾਈ ਨੈ ਸਾਣੇ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ**
**ਨਾਨਕ ਨਾਮੁ ਵਖਾਣੇ॥** *(੯੩੮)*

ਗੁਰੂ ਸਾਹਿਬਾਨ ਅਤੇ ਬਾਕੀ ਬਾਣੀਕਾਰ ਉਚੇਰੀ ਅਵਸਥਾ ਪ੍ਰਾਪਤ ਕਰਨ ਲਈ ਜੰਗਲ ਜਾਣ ਦੀ ਲੋੜ ਨਹੀਂ ਸਮਝਦੇ। ਉਹ ਤਾਂ ਇਸ ਸੰਸਾਰ (ਸਮਾਜ) ਨੂੰ ਹੀ ਪਰਮਾਤਮਾ ਦਾ ਰੂਪ ਮੰਨਦੇ ਹਨ ਅਤੇ ਇਸ ਦੀ ਸੇਵਾ ਕਰਨ ਨੂੰ ਹੀ ਉਹ ਪਰਮਾਤਮਾ ਦੀ ਭਗਤੀ ਗਿਣਦੇ ਹਨ :

**ਫਰੀਦਾ ਖਾਲਕੁ ਖਲਕ ਮਹਿ**
**ਖਲਕ ਵਸੈ ਰਬ ਮਾਹਿ॥**
**ਮੰਦਾ ਕਿਸ ਨੋ ਆਖੀਐ**
**ਜਾਂ ਤਿਸੁ ਬਿਨੁ ਕੋਈ ਨਾਹਿ॥** *(੧੩੮੧)*

ਪਰ ਅਜਿਹਾ ਕਰਨ ਲਈ ਆਪਣੇ ਨਿੱਜ ਦਾ ਮੋਹ, ਹਉਮੈ, ਸਵਾਰਥ ਆਦਿ ਭਾਵਾਂ ਦਾ ਤਿਆਗ ਕਰਨਾ ਪੈਂਦਾ ਹੈ। ਇਹੀ ਗੁਰੂ ਸਾਹਿਬਾਨ ਦਾ ਉਦਾਸੀ ਦਾ ਭਾਵ ਹੈ ਜੇ ਇਹ ਭਾਵ ਮਨ ਵਿਚ ਆ ਜਾਵੇ ਤਾਂ ਘਰ ਵੀ ਜੰਗਲ ਬਣ ਸਕਦਾ ਹੈ। ਸੰਸਾਰਕ ਵਸਤਾਂ ਨਾ ਚੰਗੀਆਂ ਹਨ ਨਾ ਮਾੜੀਆਂ। ਉਹਨਾਂ ਨਾਲ ਤੁਹਾਡਾ ਰਿਸ਼ਤਾ ਉਹਨਾਂ ਨੂੰ ਚੰਗਾ ਜਾਂ ਮਾੜਾ ਬਣਾਉਂਦਾ ਹੈ। ਜੇ ਤੁਸੀਂ ਉਹਨਾਂ ਉਤੇ ਆਪਣੀ ਮਾਲਕੀ ਮੰਨ ਕੇ ਉਹਨਾਂ ਦੀ ਰਾਖੀ ਲਈ ਹੀ ਆਪਣੀ ਉਮਰ ਗੁਆ ਦਿੰਦੇ ਹੋ ਤਾਂ ਇਹ ਵਸਤਾਂ ਮਾੜੀਆਂ ਹਨ ਪਰ ਜੇ ਤੁਸੀਂ ਉਨ੍ਹਾਂ ਦਾ ਪ੍ਰਯੋਗ ਸਮਾਜ ਸੇਵਾ ਲਈ ਕਰਦੇ ਹੋ ਤਾਂ ਇਹ ਵਸਤਾਂ ਚੰਗੀਆਂ ਬਣ ਜਾਂਦੀਆਂ ਹਨ। ਇਹੀ ਹਾਲ ਘਰ ਦਾ ਹੈ। ਘਰ ਮਨੁੱਖ ਦੇ ਵਿਕਾਸ ਲਈ ਬਣਿਆ ਹੈ ਪਰ ਜੇ ਮਨੁੱਖ ਕੇਵਲ ਆਪਣੇ ਘਰ ਵਿਚ ਹੀ ਖਚਤ ਹੋ ਕੇ ਰਹਿ ਜਾਵੇ ਤਾਂ ਘਰ ਮਾੜਾ ਬਣ ਜਾਂਦਾ ਹੈ ਪਰ ਜੇ ਇਹੋ ਘਰ ਸਮਾਜ ਸੇਵਾ ਦਾ ਕੇਂਦਰ ਬਣ ਜਾਵੇ ਤਾਂ ਇਹ ਚੰਗਾ ਬਣ ਜਾਂਦਾ ਹੈ। ਗੁਰੂ ਸਾਹਿਬ ਘਰ ਨੂੰ ਜੰਗਲ ਸਮਝਣ ਦੀ ਹਦਾਇਤ ਕਰਦੇ ਹਨ।

***ਜਤ ਕੀ ਜਟਾ ਜੋਗ ਕੋ ਮੱਜਨ***
***ਨੇਮ ਕੇ ਨਖਨ ਬਢਾਓ॥***

ਸੰਨਿਆਸੀ ਲੋਕ ਜਟਾਵਾਂ ਧਾਰਨ ਕਰਦੇ ਸਨ। ਸਾਡੇ ਸਮਾਜ ਵਿਚ ਕੇਸਾਂ ਨੂੰ ਸੁਆਰਨਾ ਸਭਿਅਤਾ ਜਾਂ ਗ੍ਰਿਹਸਥ ਦੀ ਨਿਸ਼ਾਨੀ ਸਮਝਿਆ ਜਾਂਦਾ ਹੈ। ਸੰਨਿਆਸੀ ਲੋਕ ਕੰਘਾ ਕਰਨ ਛੱਡ; ਭਾਵ, ਗ੍ਰਿਹਸਥ ਤਿਆਗ ਕੇ ਕੇਸਾਂ ਦੀਆਂ ਜਟਾਵਾਂ ਬਣਾ ਲੈਂਦੇ ਹਨ। ਪਰ ਗੁਰੂ ਸਾਹਿਬ ਉਸ ਸੰਨਿਆਸੀ ਨੂੰ, ਜਿਹੜਾ ਆਪਣੇ ਮਨ ਵਿਚ ਉਦਾਸੀ ਧਾਰਨ ਕਰਦਾ ਹੈ ਅਤੇ ਘਰ ਨੂੰ ਹੀ ਜੰਗਲ ਸਮਝਦਾ ਹੈ, ਜਤ ਦੀਆਂ ਜਟਾਵਾਂ ਧਾਰਨ ਕਰਨ ਲਈ ਕਹਿੰਦੇ ਹਨ। ਇਥੇ 'ਜਤ' ਜੋਗੀਆਂ ਵਾਲਾ ਜਤ ਨਹੀਂ, ਕਿ ਆਪਣੀਆਂ ਇੱਛਾਵਾਂ ਨੂੰ ਬਿਲਕੁਲ ਖ਼ਤਮ ਹੀ ਕਰ ਲਓ। ਇਥੇ ਜਤ ਦਾ ਅਰਥ ਆਪਣੀਆਂ ਇੱਛਾਵਾਂ ਨੂੰ ਕਾਬੂ ਕਰਨ ਤੋਂ ਹੈ। ਇਸੇ ਕਰਕੇ ਗੁਰਮਤਿ ਵਿਚ 'ਏਕਾ ਨਾਰੀ ਜਤੀ ਹੋਇ' ਦਾ ਸੰਕਲਪ ਦਿੱਤਾ ਗਿਆ ਹੈ। ਗੁਰਬਾਣੀ ਵਿਚ ਲਿਖਿਆ ਹੈ :

**ਜਤਨ ਕਰੈ ਬਿੰਦੁ ਕਿਵੈ ਨ ਰਹਾਈ॥**
**ਮਨੂਆ ਡੋਲੈ ਨਰਕੇ ਪਾਈ॥** *(੯੦੬)*

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਇਹਨਾਂ ਤੁਕਾਂ ਦਾ ਭਾਵ ਇਹ ਹੈ ਕਿ ਕਿਤਨੇ ਹੀ ਜਤਨ ਕਰੋ ਵੀਰਯ ਰੁਕ ਨਹੀਂ ਸਕਦਾ। ਇਸ ਕਰਕੇ ਹਠ ਨਾਲ ਬਿੰਦੂ ਰੋਕਣ ਵਾਲੇ ਨੂੰ ਜਤੀ ਕਹਿਣਾ ਉਚਿਤ ਨਹੀਂ। ਜੋ ਗ੍ਰਿਹਸਥੀ ਹੋ ਕੇ ਪਰ ਇਸਤ੍ਰੀ ਵੱਲ ਮੰਦੀ ਨਜ਼ਰ ਕਰਦਾ ਹੈ ਉਹ ਤਾਂ ਜਤੀ ਦੀ ਪਦਵੀ ਤੋਂ ਮੁੱਢੋਂ ਹੀ ਦੂਰ ਹੈ, ਕਿਉਂਕਿ ਉਸ ਨੇ ਗ੍ਰਿਹਸਥ ਆਸ਼ਰਮ ਦੀ ਰਹਿਣੀ ਗੁਰ ਸ਼ਬਦ ਦੁਆਰਾ ਨਹੀਂ ਜਾਣੀ। ਗੁਰਮੁਖ ਮਹਾਂਪੁਰਖਾਂ ਨੇ ਜਤ ਦਾ ਤੱਤ ਵਿਚਾਰਿਆ ਹੈ ਅਰਥਾਤ ਨਾ ਉਹ ਹਠ ਕਰਕੇ ਵੀਰਯ ਰੋਕ ਕੇ ਗ੍ਰਿਹਸਥ ਦੇ ਤਿਆਗੀ ਹਨ ਅਤੇ ਨਾ ਵਿਸ਼ਯ ਲੰਪਟ ਹੋ ਕੇ ਇਸਤ੍ਰੀਤਵ ਤੋਂ ਪਤਿਤ ਹੁੰਦੇ ਹਨ।

*(ਗੁਰਮਤਿ ਸੁਧਾਕਰ, ਪੰਨਾ 386)*

ਭਾਈ ਗੁਰਦਾਸ ਜੀ ਜਤੀ ਸ਼ਬਦ ਦਾ ਅਰਥ-ਵਿਸਥਾਰ ਕਰਦਿਆਂ ਕਹਿੰਦੇ ਹਨ ਕਿ ਜਿਸ ਨੇ ਆਪਣੀ ਹਉਮੈ ਨੂੰ ਮਾਰ ਲਿਆ ਹੈ ਉਹ ਜਤੀ ਹੈ :

**ਗੁਰਸਿਖ ਜਤੀ ਸਲਾਹੀਅਨਿ**
**ਜਿਨਿ ਹਉਮੈ ਮਾਰੀ॥** *(ਵਾਰ ੩੮, ਪਉੜੀ ੭)*

ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਆਪਣੇ ਵਿਸ਼ੇਸ਼ ਸੰਨਿਆਸ ਲਈ ਵਿਸ਼ੇਸ਼ ਤਰ੍ਹਾਂ ਦੇ ਜਤ ਦੀਆਂ ਜਟਾਵਾਂ ਧਾਰਨ ਕਰਨ ਲਈ ਉਪਦੇਸ਼ ਦਿੰਦੇ ਹਨ। ਇਸ ਤੁਕ ਵਿਚ ਦੂਸਰਾ ਲੱਛਣ ਦੱਸਿਆ ਹੈ—ਜੋਗ ਕੋ ਮਜਨ। ਮਜਨ ਦਾ ਅਰਥ ਹੈ ਇਸ਼ਨਾਨ ਕਰਨਾ। ਭਾਰਤ ਵਿਚ ਇਸ਼ਨਾਨ ਕਰਨ ਦਾ ਬੜਾ ਮਹਾਤਮ ਦੱਸਿਆ ਗਿਆ ਹੈ। ਜੋਗੀ ਲੋਕ ਤਾਂ ਜਿਹੜੇ ਘਰ-ਬਾਰ ਤਿਆਗ ਦਿੰਦੇ ਹਨ ਉਨ੍ਹਾਂ ਨੂੰ ਹੋਰ ਕੋਈ ਕੰਮ ਨਹੀਂ ਸੀ ਹੁੰਦਾ। ਉਹ ਆਪਣੀ ਉਮਰ ਤੀਰਥਾਂ ਤੇ ਇਸ਼ਨਾਨ ਕਰਦਿਆਂ ਹੀ ਲੰਘਾ ਦਿੰਦੇ ਸਨ। ਇਸ ਇਸ਼ਨਾਨ ਦਾ ਮੰਤਵ ਸਰੀਰ ਦੀ ਸਫ਼ਾਈ ਨਹੀਂ ਸੀ ਸਗੋਂ ਕੇਵਲ ਇਕ ਤਰ੍ਹਾਂ ਦਾ ਧਾਰਮਿਕ ਭਰਮ ਸੀ ਕਿ ਇਹਨਾਂ ਤੀਰਥਾਂ ਤੇ ਇਸ਼ਨਾਨ ਕਰਨ ਨਾਲ ਮੁਕਤੀ ਮਿਲ ਜਾਂਦੀ ਹੈ ਪਰ ਗੁਰੂ ਗੋਬਿੰਦ ਸਿੰਘ ਜੀ ਜੋਗ ਰੂਪੀ ਇਸ਼ਨਾਨ ਕਰਨ ਲਈ ਉਪਦੇਸ਼ ਕਰਦੇ ਹਨ। ਜੋਗ ਦਾ ਅਰਥ ਹੈ ਜੋੜਨਾ ਜਾਂ ਜੁੜਨਾ। ਭਾਵ ਪਰਮਾਤਮਾ ਨਾਲ ਜੁੜਨਾ। ਆਪਣੇ ਆਪ ਨੂੰ ਸੰਸਾਰ ਨਾਲੋਂ ਤੋੜ ਕੇ ਪਰਮਾਤਮਾ ਨਾਲ ਜੋੜਨਾ। ਜੋਗੀ ਲੋਕ ਇਸ ਸੰਸਾਰ ਤੋਂ ਆਪਣੇ ਆਪ ਨੂੰ ਵਿਰਕਤ ਕਰਨ ਲਈ ਕਈ ਤਰ੍ਹਾਂ ਦੇ ਆਸਣ ਕਰਦੇ ਸਨ ਪਰ ਗੁਰਮਤਿ ਵਿਚ ਅਜਿਹੇ ਜੋਗ ਨੂੰ ਉਚਿਤ ਨਹੀਂ ਸਮਝਿਆ ਗਿਆ :

**ਸਿਧਾ ਕੇ ਆਸਣ ਜੇ ਸਿਖੈ**
**ਇੰਦ੍ਰੀ ਵਸਿ ਕਰਿ ਕਮਾਇ॥**
**ਮਨ ਕੀ ਮੈਲੁ ਨ ਉਤਰੈ**
**ਹਉਮੈ ਮੈਲੁ ਨ ਜਾਇ॥** *(੫੫੮)*

ਗੁਰੂ ਨਾਨਕ ਦੇਵ ਜੀ ਘਰ (ਮਾਇਆ) ਹੀ ਵਿਚ ਜੋਗੀ ਹੋਣ ਨੂੰ ਦ੍ਰਿੜ ਕਰਦਿਆਂ ਫ਼ੁਰਮਾਉਂਦੇ ਹਨ :

**ਅੰਜਨ ਮਾਹਿ ਨਿਰੰਜਨਿ ਰਹੀਐ**

ਜੋਗ ਜੁਗਤਿ ਇਵ ਪਾਈਐ ॥ (੭੩੦)

ਸੰਨਿਆਸੀ ਲੋਕ ਨਹੁੰ ਨਹੀਂ ਸੀ ਕੱਟਦੇ ਸ਼ਾਇਦ ਇਸ ਪਿੱਛੇ ਭਾਵਨਾ ਕਰੂਪ ਦਿੱਸਣ ਦੀ ਹੀ ਹੋਵੇ। ਪਰ ਗੁਰੂ ਗੋਬਿੰਦ ਸਿੰਘ ਜੀ ਦੇ ਸੰਨਿਆਸ ਵਿਚ ਨੇਮ ਦੇ ਨਹੁੰ ਵਧਾਉਣ ਲਈ ਕਿਹਾ ਗਿਆ ਹੈ। ਆਪਣੇ ਜੀਵਨ ਨੂੰ ਨਿਯਮਬੱਧ ਕਰਨਾ ਸਿੱਖ ਸੰਨਿਆਸੀ ਲਈ ਜ਼ਰੂਰੀ ਹੈ। ਸਿੱਖ ਨੇ ਆਪਣੇ ਜੀਵਨ ਨੂੰ ਸਹਿਜ ਅਵਸਥਾ ਵਿਚ ਰੱਖ ਕੇ ਨਿਯਮਬੱਧ ਕਰਨਾ ਹੈ। ਗੁਰਬਾਣੀ ਵਿਚ ਸਿੱਖ ਲਈ ਰੋਜ਼ਾਨਾ ਜੀਵਨ ਦੀ ਇਕ ਰਹਿਣੀ ਦੱਸੀ ਗਈ ਹੈ:

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥** (੩੦੫)

***ਗਿਆਨ ਗੁਰੂ ਆਤਮ ਉਪਦੇਸਹੁ***
***ਨਾਮ ਬਿਭੂਤ ਲਗਾਓ ॥ ੧ ॥***

ਭਾਰਤੀ ਸੰਸਕ੍ਰਿਤੀ ਵਿਚ ਗੁਰੂ ਦੀ ਬੜੀ ਮਹੱਤਾ ਰਹੀ ਹੈ। ਆਮ ਕਹਾਵਤ ਹੈ ਕਿ ਗੁਰੂ ਬਿਨਾਂ ਗਤ ਨਹੀਂ। ਗੁਰਬਾਣੀ ਵਿਚ ਵਾਕ ਮਿਲਦਾ ਹੈ 'ਨਿਗੁਰੇ ਕਾ ਹੈ ਨਾਉ ਬੁਰਾ।' ਪਰ ਦੇਹਧਾਰੀ ਗੁਰੂ ਦੇ ਜਿੱਥੇ ਲਾਭ ਸਨ ਉਥੇ ਹਾਨੀਆਂ ਵੀ ਸਨ। ਲਾਭ ਤਾਂ ਇਹ ਸਨ ਕਿ ਦੇਹਧਾਰੀ ਗੁਰੂ ਕੋਲੋਂ ਅਸੀਂ ਆਪਣੀਆਂ ਨਿੱਤ ਦੀਆਂ ਸਮੱਸਿਆਵਾਂ ਬਾਰੇ ਵੀ ਅਗਵਾਈ ਲੈ ਸਕਦੇ ਸਾਂ। ਉਹ ਸਾਨੂੰ ਹਰ ਸਮੇਂ ਚੰਗੇ ਮਾੜੇ ਬਾਰੇ ਦੱਸ ਸਕਦਾ ਸੀ। ਪਰ ਦੇਹਧਾਰੀ ਗੁਰੂ ਕਈ ਵਾਰ ਡੋਲ ਵੀ ਜਾਂਦੇ ਸਨ, ਉਹ ਕਈ ਵਾਰ ਆਪਣੇ ਸਵਾਰਥ ਲਈ ਲੋਕਾਂ ਨੂੰ ਠੀਕ ਰਾਹ ਪਾਉਣ ਦੀ ਬਜਾਇ ਗਲਤ ਰਾਹ ਵੀ ਪਾ ਦਿੰਦੇ ਸਨ। ਇਸੇ ਲਈ ਗੁਰੂ ਸਾਹਿਬਾਨ ਨੇ ਆਪਣਾ ਜੀਵਨ ਭਾਵੇਂ ਇੱਕ ਆਦਰਸ਼ਕ ਗੁਰੂ ਵਾਲਾ ਬਿਤਾਇਆ ਪਰ ਉਹਨਾਂ ਨੇ ਗੁਰੂ, ਗੁਰਵਾਕ ਭਾਵ ਗੁਰਬਾਣੀ ਨੂੰ ਹੀ ਮੰਨਿਆ:

**ਬਾਣੀ ਗੁਰੂ ਗੁਰੂ ਹੈ ਬਾਣੀ**
**ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ**
**ਪਰਤਖਿ ਗੁਰੂ ਨਿਸਤਾਰੇ ॥** (੯੮੨)

ਸੋ ਸਿੱਖ ਸੰਨਿਆਸੀ ਦੇਹਧਾਰੀ ਗੁਰੂ ਧਾਰਨ ਨਹੀਂ ਕਰਦਾ ਸਗੋਂ ਗਿਆਨ ਰੂਪੀ ਗੁਰੂ ਰਾਹੀਂ ਆਪਣੀ ਆਤਮਾ ਨੂੰ ਉਪਦੇਸ਼ ਕਰਦਾ ਹੈ। ਸੰਨਿਆਸੀ ਆਪਣੇ ਸਰੀਰ ਤੇ ਸੁਆਹ ਜਾਂ ਬਿਭੂਤੀ ਵੀ ਮਲਦੇ ਹਨ। ਪਰ ਗੁਰੂ ਗੋਬਿੰਦ ਸਿੰਘ ਜੀ ਨਾਮ ਦੀ ਬਿਭੂਤੀ ਲਾਉਣ ਲਈ ਕਹਿੰਦੇ ਹਨ। ਗੁਰਬਾਣੀ ਵਿਚ 'ਨਾਮ' ਦਾ ਅਰਥ ਪਰਮਾਤਮਾ ਹੈ। ਵੈਸੇ ਵਿਸ਼ੇਸ਼ਣਾਂ ਵਜੋਂ ਉਸ ਦੇ ਅਨੇਕ ਨਾਮ ਹਨ। ਜਦੋਂ ਮਨੁੱਖ ਪਰਮਾਤਮਾ ਦੇ ਗੁਣਾਂ ਰੂਪੀ ਨਾਵਾਂ ਨੂੰ ਵਾਰ-ਵਾਰ ਯਾਦ ਕਰਦਾ ਹੈ ਤਾਂ ਉਸ ਵਿਚ ਵੀ ਉਹ ਗੁਣ ਉਜਾਗਰ ਹੋਣੇ ਸ਼ੁਰੂ ਹੋ ਜਾਂਦੇ ਹਨ ਜਿਹੜੇ ਉਸ ਨੂੰ ਪਰਮਾਤਮਾ ਨਾਲ ਜੋੜਨ ਵਿਚ ਸਹਾਈ ਹੁੰਦੇ ਹਨ। ਜਪੁ ਜੀ ਵਿਚ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ:

**ਭਰੀਐ ਮਤਿ ਪਾਪਾ ਕੈ ਸੰਗਿ ॥**
**ਓਹੁ ਧੋਪੈ ਨਾਵੈ ਕੈ ਰੰਗਿ ॥**

ਨਾਮ ਦੀ ਬਿਭੂਤੀ ਮਨੁੱਖੀ ਜੀਵਨ ਵਿਚ ਕੀਤੇ ਮਾੜੇ ਕਰਮਾਂ ਦੀ ਮੈਲ ਨੂੰ ਧੋ ਦਿੰਦੀ ਹੈ।

***ਅਲਪ ਅਹਾਰ ਸੁਲਪ ਸੀ ਨਿੰਦ੍ਰਾ***
***ਦਇਆ ਛਿਮਾ ਤਨ ਪ੍ਰੀਤ ॥***

ਸੰਨਿਆਸੀ ਲੋਕ ਭੁੱਖ ਨੂੰ ਮਾਰਨ ਲਈ ਕਈ ਕਈ ਦਿਨ ਵਰਤ ਰੱਖਦੇ ਸਨ ਦੂਸਰੇ ਪਾਸੇ ਕਈ ਗ੍ਰਹਿਸਥੀ ਲੋੜ ਨਾਲੋਂ ਵਧੇਰੇ ਖਾਂਦੇ ਸਨ। ਗੁਰੂ ਸਾਹਿਬ ਨੇ ਵਿਚਕਾਰਲਾ ਰਸਤਾ ਧਾਰਨ ਕਰਨ ਦਾ ਉਪਦੇਸ਼ ਦਿੱਤਾ ਹੈ। ਥੋੜ੍ਹਾ ਖਾਣਾ, ਥੋੜ੍ਹਾ ਸੌਣਾ ਚਾਹੀਦਾ ਹੈ। ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿਚ ਦੱਸਦੇ ਹਨ:

**ਓਨ੍ਹੀ ਦੁਨੀਆ ਤੋੜੇ ਬੰਧਨਾ**
**ਅੰਨੁ ਪਾਣੀ ਥੋੜਾ ਖਾਇਆ ॥** (੪੬੭)

ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਵੀ ਅਜਿਹੀ ਜੀਵਨ ਜੁਗਤ ਦੇ ਸੰਕੇਤ ਮਿਲਦੇ ਹਨ:

**ਹਉ ਤਿਸੁ ਘੋਲਿ ਘੁਮਾਇਆ**
**ਥੋੜਾ ਸਵੈ ਥੋੜਾ ਹੀ ਖਾਵੈ ॥**
(ਵਾਰ ੧੨, ਪਉੜੀ ੪)

ਅਤੇ:

**ਜੋਗ ਜੁਗਤਿ ਗੁਰਸਿਖ ਗੁਰ ਸਮਝਾਇਆ।**
**ਆਸਾ ਵਿਚਿ ਨਿਰਾਸਿ ਨਿਰਾਸੁ ਵਲਾਇਆ।**
**ਥੋੜਾ ਪਾਣੀ ਅੰਨ ਖਾਇ ਪੀਆਇਆ।**
**ਥੋੜਾ ਬੋਲਣ ਬੋਲਿ ਨ ਝਖਿ ਝਖਾਇਆ।**
**ਥੋੜੀ ਰਾਤੀ ਨੀਂਦ ਨ ਮੋਹਿ ਫਹਾਇਆ।**
**ਸੁਹਣੇ ਅੰਦਰਿ ਜਾਇ ਨ ਲੋਭ ਲੁਭਾਇਆ।**
(ਵਾਰ ੨੦, ਪਉੜੀ ੧੫)

**ਪਿਛਲ ਰਾਤੀਂ ਜਾਗਣਾ**
**ਨਾਮ ਦਾਨ ਇਸ਼ਨਾਨ ਦ੍ਰਿੜਾਏ।**
**ਮਿਠਾ ਬੋਲਣ ਨਿਵ ਚਲਣ**
**ਹਥਹੁ ਦੇ ਕੈ ਭਲਾ ਮਨਾਏ।**
**ਥੋੜਾ ਸਵਣਾ ਖਾਵਣਾ**
**ਥੋੜਾ ਬੋਲਣ ਗੁਰਮਤ ਪਾਏ।**

ਭਾਈ ਸੰਤੋਖ ਸਿੰਘ ਜੀ ਗੁਰੂ ਅਮਰਦਾਸ ਜੀ ਦੇ ਉਪਦੇਸ਼ ਨੂੰ ਕਲਮਬੱਧ ਕਰਦਿਆਂ ਇਸ ਗੱਲ ਨੂੰ ਹੋਰ ਸਪੱਸ਼ਟ ਕਰਦੇ ਹਨ:

**ਛੁਧਾ ਬਿਨਾ ਨਹਿ ਖੈ ਬੋ ਕਰੈ।**
**ਨੀਂਦ ਬਿਨਾ ਨਹਿ ਸੁਪਤਨ ਪਰੈ।**
**ਛੁਧ ਬਿਨ ਖਾਇ ਰੋਗ ਉਪਜਾਵੈ।**
**ਜੋ ਸੁਪਤੇ ਨਿਜ ਅਵਧਿ ਘਟਾਵੈ।**
*(ਗੁਰ ਪ੍ਰਤਾਪ ਸੂਰਜ, ਰਾਗ ੧, ਅਧਿਆਇ ੬੪)*

ਗੁਰਸਿੱਖ ਰੂਪੀ ਸੰਨਿਆਸ ਆਪਣੇ ਮਨ ਵਿਚ ਦਇਆ ਭਾਵ ਲਿਆਵੇ। ਇਸ ਧਰਤੀ ਤੇ ਵਿਚਰਨ ਲੱਗਿਆਂ, ਸਮਾਜ ਵਿਚ ਰਹਿੰਦਿਆਂ ਦਇਆ ਬੜਾ ਅਹਿਮ ਜਜ਼ਬਾ ਹੈ। ਜੇ ਇਹ ਜਜ਼ਬਾ ਨਾ ਹੋਵੇ ਤਾਂ ਸਮਾਜ ਦੇ ਤਹਿਸ-ਨਹਿਸ ਹੋ ਜਾਣ ਦਾ ਖਤਰਾ ਬਣ ਜਾਂਦਾ ਹੈ। ਦਇਆ ਦਾ ਭਾਵ ਆਪੇ ਨੂੰ, ਸਵਾਰਥ ਨੂੰ ਗੁਆਉਣ ਉਪਰੰਤ ਹੀ ਪੈਦਾ ਹੁੰਦਾ ਹੈ। ਜਦੋਂ ਮਨੁੱਖ ਸਵਾਰਥ ਛੱਡ ਕੇ ਕਿਸੇ ਦੂਜੇ ਲਈ ਕੰਮ ਕਰਦਾ ਹੈ ਤਾਂ ਉਹ ਕੰਮ ਦਇਆ ਵੱਸ ਹੋ ਕੇ ਕੀਤਾ ਗਿਆ ਸਮਝਿਆ ਜਾਂਦਾ ਹੈ। ਧਾਰਮਿਕ ਖੇਤਰ ਵਿਚ ਦਇਆ ਨੂੰ ਧਰਮ ਦੀ ਮਾਂ ਕਿਹਾ ਜਾਂਦਾ ਹੈ:

**ਧੌਲ ਧਰਮੁ ਦਇਆ ਕਾ ਪੂਤੁ ॥**

ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿਚ ਵੀ ਦਇਆ ਦੀ ਗੱਲ ਕਰਦੇ ਹਨ:

**ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥**
**ਦਇਆ ਜਾਣੈ ਜੀਅ ਕੀ**
**ਕਿਛੁ ਪੁੰਨੁ ਦਾਨੁ ਕਰੇਇ ॥** (੪੬੮)

ਭਾਈ ਕਾਹਨ ਸਿੰਘ ਨਾਭਾ ਗੁਰਮਤਿ ਮਾਰਤੰਡ ਦੇ ਪੰਨਾ 118 'ਤੇ ਇਹਨਾਂ ਤੁਕਾਂ ਦੇ ਅਰਥਾਂ ਵਿਚ ਦਇਆ ਭਾਵ ਸਪੱਸ਼ਟ ਕਰਦੇ ਹਨ; ਕਿ "ਜੀਵਾਂ ਉੱਤੇ ਦਇਆ ਕਰਨ ਦੀ ਜੁਗਤ ਜਾਣ ਸੱਪ, ਠੂੰਹੇ, ਸ਼ੇਰ-ਬਘਿਆੜ ਅਤੇ ਹਲਕਾਏ ਕੁੱਤਿਆਂ ਆਦਿ ਉੱਤੇ ਦਇਆ ਕਰਕੇ ਪਾਪ ਦਾ ਭਾਗੀ ਨਾ ਬਣੇ ਅਤੇ ਜੀਵ ਮਾਰਨ ਦੇ ਭੈ ਤੋਂ ਜੁੱਤੀ ਤਿਆਗ ਕੇ, ਮੂੰਹ ਤੇ ਪੱਟੀ ਨਾ ਬੰਨ੍ਹ ਬੈਠੇ। ਇਸ ਤਰ੍ਹਾਂ ਹੀ ਆਪਣੇ ਅਧੀਨ

ਜੀਵਾਂ ਨੂੰ ਭੁੱਖ, ਤ੍ਰੇਹ ਅਤੇ ਬੇਰਹਿਮੀਆਂ ਦੇ ਵਰਤਾਉ ਰੂਪ ਕਲੇਸ਼ ਤੋਂ ਬਚਾਉਣ ਦਾ ਸ਼ਕਤੀ ਭਰ ਜਤਨ ਕਰੇ।" ਦਇਆ ਤੋਂ ਬਿਨਾਂ ਧਰਮ ਦੀ ਸ਼ਕਤੀ ਖ਼ਤਮ ਹੋ ਜਾਂਦੀ ਹੈ। ਭਾਈ ਗੁਰਦਾਸ ਜੀ ਜਦੋਂ ਸਮਾਜ ਦੀ ਹਾਲਤ ਦੱਸਦੇ ਹਨ ਤਾਂ ਉਹ ਇਸ ਨੁਕਤੇ ਵੱਲ ਵਿਸ਼ੇਸ਼ ਸੰਕੇਤ ਦਿੰਦੇ ਹਨ :

**ਬਾਝੁ ਗੁਰੂ ਅੰਧੇਰ ਹੈ**
**ਖਹਿ ਖਹਿ ਮਰਦੇ ਬਹੁ ਬਿਧਿ ਲੋਆ।**
**ਵਰਤਿਆ ਪਾਪੁ ਜਗਤ੍ਰ ਤੇ**
**ਧਉਲ ਉਡੀਣਾ ਨਿਸਦਿਨਿ ਹੋਆ।**
**ਬਾਝ ਦਇਆ ਬਲਹੀਣ ਹੋਇ**
**ਨਿਘਰ ਚਲੇ ਰਸਾਤਲਿ ਟੋਆ।**

ਦਇਆ ਦੇ ਨਾਲ ਹੀ ਖ਼ਿਮਾ ਦਾ ਗੁਣ ਵੀ ਅਜਿਹੇ ਸੰਨਿਆਸੀ ਲਈ ਜ਼ਰੂਰੀ ਹੈ। ਸਮਾਜ ਵਿਚ ਆਮ ਤੌਰ 'ਤੇ ਬਦਲੇ ਦੀ ਭਾਵਨਾ ਅਧੀਨ ਬਹੁਤ ਸਾਰੇ ਕੰਮ ਹੁੰਦੇ ਹਨ। ਲੋਕ ਪੀੜ੍ਹੀਆਂ ਤੱਕ ਇਕ ਦੂਜੇ ਦੇ ਦੁਸ਼ਮਣ ਬਣੇ ਰਹਿੰਦੇ ਹਨ। ਗੁਰੂ ਸਾਹਿਬ ਦੱਸਦੇ ਹਨ ਕਿ ਦਇਆ ਅਤੇ ਖਿਮਾਂ ਨੂੰ ਪ੍ਰੀਤ ਕਰਕੇ ਭਾਵ ਇਹਨਾਂ ਗੁਣਾਂ ਨੂੰ ਧਾਰਨ ਕਰਕੇ ਸਿੱਖ ਖਾਸ ਤਰ੍ਹਾਂ ਦਾ ਸੰਨਿਆਸੀ ਬਣੇ।

***ਸੀਲ ਸੰਤੋਖ ਸਦਾ ਨਿਰਬਾਹਿਬੋ***
***ਹ੍ਵੈਬੋ ਤ੍ਰਿਗੁਣ ਅਤੀਤ॥ ੨॥***

ਸੀਲ ਸ਼ਬਦ ਦੇ ਕਈ ਅਰਥ ਹਨ—ਮਨਨ ਕਰਨਾ, ਮਨ ਟਿਕਾਉਣਾ, ਅਭਿਆਸ ਕਰਨਾ, ਇਸ ਦਾ ਅਰਥ ਸੱਭਿਅ, ਸ਼ਿਸ਼ਟਾਚਾਰ ਆਦਿ ਵੀ ਕੀਤਾ ਜਾਂਦਾ ਹੈ। ਗੁਰੂ ਸਾਹਿਬ ਇਹ ਗੁਣ ਵੀ ਧਾਰਨ ਕਰਨ ਦਾ ਉਪਦੇਸ਼ ਕਰਦੇ ਹਨ। ਸੰਤੋਖ ਨੂੰ ਨਿਭਾਉਣ ਲਈ ਵੀ ਹੁਕਮ ਹੈ। ਸੰਤੋਖ ਇਕ ਧਾਗੇ ਵਾਂਗ ਹੈ ਜਿਸ ਵਿਚ ਸਮਾਜ ਦੀ ਮਾਲਾ ਪਰੋਈ ਹੋਈ ਹੈ। ਜਪੁ ਜੀ ਦੀਆਂ ਤੁਕਾਂ ਫਿਰ ਪੜ੍ਹ-ਵਾਚੀਏ :

**ਧੌਲੁ ਧਰਮੁ ਦਇਆ ਕਾ ਪੂਤੁ॥**
**ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥** *(੩)*

ਇਸ ਸੰਬੰਧ ਵਿਚ ਗੁਰਬਾਣੀ ਵਿਚ ਹੋਰ ਵੀ ਅਨੇਕ ਤੁਕਾਂ ਵਿਚਾਰਨਯੋਗ ਹਨ :

**ਸਹਸ ਖਟੇ ਲਖ ਕਉ ਉਠਿ ਧਾਵੈ॥**
**ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥**
**ਅਨਿਕ ਭੋਗ ਬਿਖਿਆ ਕੇ ਕਰੈ॥**
**ਨਹ ਤ੍ਰਿਪਤਾਵੈ ਖਪਿ ਖਪਿ ਮਰੈ॥**
**ਬਿਨਾ ਸੰਤੋਖ ਨਹੀ ਕੋਊ ਰਾਜੈ॥**
**ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥** *(੨੭੮-੭੯)*

**—ਸਤੁ ਸੰਤੋਖੁ ਦਇਆ ਕਮਾਵੈ**
**ਏਹ ਕਰਣੀ ਸਾਰ॥** *(੫੧)*
**—ਸਤ ਸੰਤੋਖਿ ਰਹਹੁ ਜਨ ਭਾਈ॥**
**ਖਿਮਾ ਗਹਹੁ ਸਤਿਗੁਰ ਸਰਣਾਈ॥** *(੧੦੩੦)*
**—ਸਤੁ ਸੰਤੋਖੁ ਦਇਆ ਧਰਮੁ**
**ਸੀਗਾਰੁ ਬਨਾਵਉ॥** *(੮੧੨)*
**ਸਤੁ ਸੰਤੋਖੁ ਸਦਾ ਸਚੁ ਪਲੈ**
**ਸਚੁ ਬੋਲੈ ਪਿਰ ਭਾਏ॥** *(੭੬੪)*

ਜਿਸ ਕਾਰਜ ਵਿਚ ਸਤ, ਸੰਤੋਖ, ਦਇਆ ਅਤੇ ਧਰਮ ਹੋਵੇ ਉਸ ਨੂੰ ਉੱਤਮ ਦੱਸਿਆ ਗਿਆ ਹੈ ਅਤੇ ਇਸ ਗੱਲ ਨੂੰ ਕੇਵਲ ਉਹੀ ਜਾਣਦੇ ਹਨ ਜਿਹੜੇ ਗੁਰੂ ਭਾਵ ਗੁਰਬਾਣੀ ਵੱਲ ਮੂੰਹ ਕਰੀ ਬੈਠੇ ਹਨ ਭਾਵ ਉਸ ਨੂੰ ਸੁਣਦੇ, ਪੜ੍ਹਦੇ ਅਤੇ ਵਿਚਾਰਦੇ ਹਨ :

**—ਜਿਤੁ ਕਾਰਜਿ ਸਤੁ ਸੰਤੋਖੁ**
**ਦਇਆ ਧਰਮੁ ਹੈ**
**ਗੁਰਮੁਖਿ ਬੂਝੈ ਕੋਈ॥** *(੩੫੧)*
**—ਸੰਤੋਖੁ ਆਇਆ ਮਨਿ ਪੂਰਾ ਪਾਇ॥**
**ਫਿਰ ਫਿਰ ਮਾਗਨ ਕਾਹੇ ਜਾਇ॥** *(੮੯੧)*

ਸੰਤੋਖ ਕਾਰਨ ਹੀ ਬੰਦਾ ਆਪਣੇ ਸਵਾਰਥ ਤੋਂ ਮੁਕਤ ਹੋ ਸਕਦਾ ਹੈ।

ਤ੍ਰਿਗੁਣ ਸ਼ਬਦ ਮਾਇਆ ਵਾਸਤੇ ਪ੍ਰਯੋਗ ਕੀਤਾ ਜਾਂਦਾ ਹੈ। ਇਥੇ ਉਪਦੇਸ਼ ਹੈ ਕਿ ਮਾਇਆ ਤੋਂ ਰਹਿਤ ਹੋਵੇ :

**ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ**
**ਮਾਇਆ ਅਹੰਕਾਰੁ ਚੁਕਾਵੈ॥**
**ਤਜਿ ਕਾਮੁ ਕਾਮਿਨੀ ਮੋਹੁ ਤਜੈ**
**ਤਾ ਅੰਜਨ ਮਾਹਿ ਨਿਰੰਜਨੁ ਪਾਵੈ॥** *(੧੪੧)*

***ਕਾਮ ਕਰੋਧ ਹੰਕਾਰ ਲੋਭ ਹਠ***
***ਮੋਹ ਨਾ ਮਨ ਸਿਉ ਲਿਆਵੈ॥***

ਗੁਰੂ ਸਾਹਿਬ ਨੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਪੰਜਾਂ ਵਿਕਾਰਾਂ ਦੇ ਨਾਲ ਨਾਲ ਹਠ ਨੂੰ ਵੀ ਸ਼ਾਮਿਲ ਕੀਤਾ ਹੈ ਅਤੇ ਇਸ ਤੋਂ ਵੀ ਬਚਣ ਦਾ ਉਪਦੇਸ਼ ਕੀਤਾ ਹੈ। ਇਹਨਾਂ ਵਿਕਾਰਾਂ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੱਖ-ਵੱਖ ਥਾਵਾਂ ਤੇ ਜ਼ਿਕਰ ਇਸ ਪ੍ਰਕਾਰ ਹੈ :

**—ਸਾਧੋ ਮਨ ਕਾ ਮਾਨੁ ਤਿਆਗਉ॥**
**ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ**
**ਤਾ ਤੇ ਅਹਿਨਿਸ ਭਾਗਉ॥** *(੨੧੯)*
**—ਦੂਤੀਆ ਦੁਰਮਤਿ ਦੂਰਿ ਕਰਿ**
**ਗੁਰ ਸੇਵਾ ਕਰਿ ਨੀਤ॥**
**ਰਾਮ ਰਤਨੁ ਮਨਿ ਤਨਿ ਬਸੈ**
**ਤਜਿ ਕਾਮੁ ਕ੍ਰੋਧੁ ਲੋਭੁ ਮੀਤ॥** *(੨੯੬)*
**—ਗੁਰ ਕੇ ਚਰਨ ਕਮਲ ਨਮਸਕਾਰਿ॥**
**ਕਾਮੁ ਕ੍ਰੋਧੁ ਇਸੁ ਤਨ ਤੇ ਮਾਰਿ॥** *(੮੬੬)*
**—ਛੋਡਹੁ ਕਾਮ ਕ੍ਰੋਧੁ ਬੁਰਿਆਈ॥**
**ਹਉਮੈ ਧੰਧੁ ਛੋਡਹੁ ਲੰਪਟਾਈ॥** *(੧੦੨੬)*

ਗੁਰੂ ਅਮਰਦਾਸ ਜੀ ਉਸ ਵਿਅਕਤੀ ਨੂੰ ਅਸਲੀ ਬਹਾਦਰ ਤੇ ਸੂਰਮਾ ਗਿਣਦੇ ਹਨ ਜਿਸਨੇ ਆਪਣੇ-ਆਪ ਵਿਚੋਂ ਹੰਕਾਰ ਨੂੰ ਖ਼ਤਮ ਕਰ ਲਿਆ ਹੈ :

**ਨਾਨਕ ਸੋ ਸੂਰਾ ਵਰੀਆਮੁ**
**ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥** *(੮੬)*

ਜਿਵੇਂ ਕਿ ਪਹਿਲਾਂ ਦੱਸ ਚੁੱਕੇ ਹਾਂ ਕਿ ਹਠ ਨੂੰ ਗੁਰੂ ਸਾਹਿਬ ਨੇ ਪੰਜਾਂ ਵਿਕਾਰਾਂ ਦੇ ਨਾਲ ਹੀ ਸ਼ਾਮਲ ਕੀਤਾ ਹੈ। ਲੋਕ ਗ੍ਰਿਹਸਥ ਤਿਆਗ ਕੇ ਹਠ ਨਾਲ ਆਪਣੀਆਂ ਵਾਸ਼ਨਾਵਾਂ ਨੂੰ ਮਾਰਨ ਦੇ ਰਾਹ ਪੈਂਦੇ ਹਨ। ਇਹ ਵੀ ਉੱਨਾ ਹੀ ਮਾੜਾ ਹੈ ਜਿੰਨਾ ਕਿ ਭੋਗਾਂ ਵਾਲਾ ਰਾਹ। ਗੁਰੂ ਸਾਹਿਬ ਸਹਿਜ ਦਾ ਰਾਹ ਦਸਦੇ ਹਨ ਕਿ ਗ੍ਰਿਹਸਥ ਦੇ ਵਿਚ ਉਦਾਸੀ ਦੀ ਭਾਵਨਾ ਹੋਵੇ। ਉਸ ਨੂੰ ਸਹਿਜ ਜੋਗ ਵੀ ਕਿਹਾ ਗਿਆ ਹੈ। ਗੁਰੂ ਨਾਨਕ ਦੇਵ ਜੀ ਹਠ ਬਾਰੇ ਫੁਰਮਾਉਂਦੇ ਹਨ :

**ਹਠੁ ਕਰਿ ਮਰੈ ਨ ਲੇਖੈ ਪਾਵੈ॥** *(੨੨੬)*

ਹਠ ਨਾਲ ਜੇ ਕਿਸੇ ਬ੍ਰਹਮਚਰਜ ਧਾਰਨ ਕੀਤਾ ਹੋਵੇ ਤਾਂ ਫਿਰ ਉਸ ਵਿਚ ਹੰਕਾਰ ਜ਼ਰੂਰ ਜਾਗਦਾ ਹੈ। ਇਸ ਬਾਰੇ ਫੁਰਮਾਨ ਹੈ :

**ਬ੍ਰਹਮਚਾਰਿ ਬ੍ਰਹਮਚਜੁ ਕੀਨਾ**
**ਹਿਰਦੈ ਭਇਆ ਗੁਮਾਨਾ॥**
**ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ**
**ਉਸੁ ਮਹਿ ਕ੍ਰੋਧੁ ਬਿਗਾਨਾ॥ ੨॥** *(੧੦੦੩)*

ਉਪਰੋਕਤ ਇਸ ਦੱਸੇ ਸ਼ਬਦ ਵਾਲੇ ਰਾਹ ਤੇ ਚੱਲਣ ਵਾਲਾ ਸਿੱਖ ਸੰਨਿਆਸੀ ਪਰਮ ਪੁਰਖ ਨੂੰ ਪ੍ਰਾਪਤ ਕਰ ਸਕਦਾ ਹੈ :

***ਤਬ ਹੀ ਆਤਮ ਤਤ ਕੋ ਦਰਸੇ***
***ਪਰਮ ਪੁਰਖ ਕਹਿ ਪਾਵੈ॥ ੩॥***

ਕਿੰਨਾ ਭਾਵ ਪੂਰਤ ਹੈ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਰਹਿਤਨਾਮਾ॥ ੦

# ਸਿੱਖ ਇਨਕਲਾਬ ਦੀਆਂ ਕੁਝ ਝਾਕੀਆਂ (3)

ਸ: ਮਹਿੰਦਰ ਸਿੰਘ 'ਜੋਸ਼', ਮੁਹਾਲੀ (ਰੋਪੜ)

## ਸ: ਬੋਤਾ ਸਿੰਘ ਗਰਜਾ ਸਿੰਘ ਵਲੋਂ ਚੁੰਗੀ ਵਸੂਲੀ

ਸੰਨ 1739 ਦੀ ਉਸੇ ਦੌਰ ਦੀ ਗੱਲ ਹੈ, ਜਦ ਲਾਹੌਰ ਉੱਤੇ ਜ਼ਕਰੀਆ ਖ਼ਾਨ ਹਕੂਮਤ ਕਰ ਰਿਹਾ ਸੀ ਅਤੇ ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖੇ ਜਾ ਰਹੇ ਸਨ ਤੇ ਸਿੱਖਾਂ ਦੀ ਸੂਹ ਦੇਣ ਵਾਲਿਆਂ ਨੂੰ ਵੀ ਭਾਰੀ ਇਨਾਮ ਦਿੱਤੇ ਜਾ ਰਹੇ ਸਨ। ਸਿੱਖ ਮੱਤ ਨੂੰ ਕਾਨੂੰਨ ਵਿਰੁੱਧ ਹੀ ਨਹੀਂ ਗਰਦਾਨਿਆ ਗਿਆ, ਬਲਕਿ ਉਚੇਚੇ ਜਤਨ ਕਰ ਕੇ ਲੋਕਾਂ ਦੇ ਮਨਾਂ ਵਿਚ ਇਹ ਬਿਠਾਣ ਦਾ ਜਤਨ ਕੀਤਾ ਜਾ ਰਿਹਾ ਸੀ ਕਿ ਸਿੱਖ ਇਨਕਲਾਬੀ ਹਕੂਮਤ ਵਲੋਂ ਮਾਰ ਮਾਰ ਕੇ ਖਤਮ ਕੀਤੇ ਜਾ ਚੁੱਕੇ ਹਨ ਤੇ ਹੁਣ **'ਸਿੱਖ ਇਨਕਲਾਬ'** ਵਰਗੀ ਕਿਸੇ ਚੀਜ਼ ਦੀ ਕੋਈ ਹੋਂਦ ਬਾਕੀ ਨਹੀਂ ਰਹੀ।

ਇਹਨਾਂ ਦਿਨਾਂ ਵਿਚ ਹੀ ਭੜਾਣੇ ਪਿੰਡ ਦੇ ਵਾਸੀ, ਸੂਰਬੀਰ ਸਰਦਾਰ ਬੋਤਾ ਸਿੰਘ ਨੂੰ ਆਪਣੇ ਇਕ ਨਜ਼ਦੀਕੀ ਮਿੱਤਰ ਸ: ਗਰਜਾ ਸਿੰਘ ਸਮੇਤ ਅੰਮ੍ਰਿਤਸਰ ਵਾਪਸ ਆਉਂਦਿਆਂ ਕੁਝ ਰਾਹਗੀਰਾਂ ਤੋਂ ਸਿੱਖੀ ਅਣਖ ਤੇ ਗ਼ੈਰਤ ਨੂੰ ਟੁੰਬਣ ਵਾਲੇ ਕੁਝ ਬੋਲ ਸੁਣਨੇ ਪੈ ਗਏ ਕਿ ਇਹ ਦੋਵੇਂ ਸਿੱਖ ਨਹੀਂ ਹੋ ਸਕਦੇ, ਜੋ ਜਾਨ ਬਚਾ ਕੇ ਬਚਵੇਂ ਰਸਤਿਆਂ ਰਾਹੀਂ ਸਫ਼ਰ ਕਰ ਰਹੇ ਹਨ। ਨਾਲ ਹੀ ਇਹਨਾਂ ਦੋਹਾਂ ਸਿੰਘਾਂ ਨੇ ਜ਼ਕਰੀਆ ਖ਼ਾਨ ਵਲੋਂ ਮਾਝੇ ਦੇ ਪਿੰਡਾਂ ਵਿਚ ਕਰਵਾਏ ਗਏ ਉਸ ਸਰਕਾਰੀ ਢੰਡੋਰੇ ਦੇ ਲਫ਼ਜ਼ ਵੀ ਸੁਣੇ ਸਨ ਕਿ ਮੁਗ਼ਲ ਹਕੂਮਤ ਐਲਾਨ ਕਰਦੀ ਹੈ ਤੇ ਸਭ ਨੂੰ ਬਾ-ਖ਼ਬਰ ਕਰਦੀ ਹੈ ਕਿ ਉਸਨੇ ਆਪਣੀਆਂ ਗਸ਼ਤੀ ਫੌਜਾਂ ਰਾਹੀਂ ਸਿੱਖ ਕੌਮ ਦਾ ਪੂਰੀ ਤਰ੍ਹਾਂ ਸਫਾਇਆ ਕਰ ਦਿੱਤਾ ਹੈ।

ਦੋਹਾਂ ਸੂਰਬੀਰ ਸਿੰਘਾਂ ਨੇ ਹਕੂਮਤ ਦੇ ਢੰਡੋਰੇ ਨੂੰ ਝੁਠਲਾਉਣ ਲਈ ਅਤੇ ਖਾਲਸਈ ਹੋਂਦ ਨੂੰ ਅਮਲੀ ਤੌਰ 'ਤੇ ਸਾਬਤ ਕਰਨ ਲਈ ਪੂਰੀ ਤਰ੍ਹਾਂ ਹਥਿਆਰਬੰਦ ਹੋ ਕੇ ਤਰਨਤਾਰਨ ਲਾਗੇ ਨੂਰਦੀਨ ਦੀ ਸਰਾਂ ਕੋਲ ਸ਼ਾਹੀ ਸੜਕ ਉੱਤੇ ਖਾਲਸਈ ਝੰਡਾ ਗੱਡ ਦਿੱਤਾ। ਸਾਰੀ ਆਵਾਜਾਈ ਤੋਂ ਦੋਹਾਂ ਜੋਧਿਆਂ ਨੇ ਸਰਕਾਰੀ ਅਹਿਦੀਆਂ ਦੀ ਤਰ੍ਹਾਂ ਮਸੂਲ ਉਗਰਾਹੁਣਾ ਸ਼ੁਰੂ ਕਰ ਦਿੱਤਾ। ਮਾਝੇ ਵਿਚ ਭੇਸ ਬਦਲ ਕੇ ਦਿਨ-ਕਟੀ ਕਰਨ ਵਾਲੇ ਗਿਣੇ-ਚੁਣੇ ਸੂਰਬੀਰ ਜੰਗੀ ਸਿੰਘ ਵੀ ਨਾਲ ਆ ਰਲੇ। ਸ਼ਾਹੀ ਸੜਕ ਤੋਂ ਗੁਜ਼ਰਨ ਵਾਲੀ ਆਵਾਜਾਈ ਤੋਂ ਕਈ ਦਿਨ ਤੱਕ ਸਿੰਘਾਂ ਵਲੋਂ ਮਸੂਲ ਉਗਰਾਹੁਣ ਦੀਆਂ ਖ਼ਬਰਾਂ ਲਾਹੌਰ ਦਰਬਾਰ ਤੱਕ ਤਾਂ ਪੁੱਜਦੀਆਂ ਰਹੀਆਂ, ਪਰ ਹਕੂਮਤ ਨੂੰ ਐਸੀ ਸੰਭਾਵਨਾ ਉੱਕੀ ਹੀ ਨਾ ਹੋਣ ਕਾਰਨ ਲਾਹੌਰ ਹਕੂਮਤ ਨੇ ਇਨ੍ਹਾਂ ਖ਼ਬਰਾਂ ਉੱਤੇ ਯਕੀਨ ਨਾ ਕੀਤਾ ਤੇ ਇਸ ਲਈ ਨਾ ਹੀ ਕੋਈ ਫੌਜੀ ਦਸਤਾ ਭੇਜਿਆ। ਹਕੂਮਤ ਵਲੋਂ ਕੋਈ ਹਿਲਜੁਲ ਨਾ ਹੋਣ ਕਾਰਨ ਸ: ਬੋਤਾ ਸਿੰਘ ਨੇ ਗਵਰਨਰ ਦੀ ਖਿੱਲੀ ਉਡਾਉਂਦਿਆਂ ਉਸ ਨੂੰ ਆਪਣੇ ਵਲੋਂ ਖੁਦ ਇਕ ਚਿੱਠੀ ਲਿਖੀ, ਜਿਸ ਦੇ ਇਤਿਹਾਸਕ ਲਫ਼ਜ਼ 'ਪੰਥ ਪ੍ਰਕਾਸ਼' ਵਿਚ ਗਿਆਨੀ ਗਿਆਨ ਸਿੰਘ ਜੀ ਨੇ ਹੇਠ ਲਿਖੇ ਅਨੁਸਾਰ ਅੰਕਿਤ ਕੀਤੇ ਹਨ, ਜੋ ਦੇਖਦੇ ਹੀ ਬਣਦੇ ਹਨ :

ਚਿੱਠੀ ਸੁਣਹੁ, ਖ਼ਾਨੂ ਕੋਤਾ।<br>
ਆਨਾ ਗੱਡਾ, ਪੈਸਾ ਖੋਤਾ।<br>
ਇਹ ਜਾਗਾਤ, ਲੇਤ ਸਿੰਘ ਬੋਤਾ।<br>
ਹੱਥ ਮਹਿ ਰਾਖਤ, ਸੋਟਾ ਮੋਟਾ।<br>
ਤੇਰਾ ਆਕਬਤ, ਕਰਿ ਹੈ ਖੋਟਾ।<br>
ਮੇਰਾ ਕਹੀਂ, ਸੁਨੇਹਾ ਜਾਇ।<br>
ਭਾਬੀ ਖ਼ਾਨੋ, ਨੂੰ ਸਮਝਾਇ।

ਹਕੂਮਤ ਵਲੋਂ ਜਲਾਲਦੀਨ ਫੌਜਦਾਰ ਨੂੰ ਸੌ ਸਵਾਰਾਂ ਸਮੇਤ ਨੂਰਦੀਨ ਦੀ ਸਰਾਂ ਵੱਲ ਸਿੰਘਾਂ ਦੇ ਛੋਟੇ ਜਿਹੇ ਦਸਤੇ ਨੂੰ ਫ਼ਤਹਿ ਕਰਨ ਲਈ ਭੇਜਣਾ ਤੇ ਸ਼ਹੀਦ ਕਰ ਦੇਣਾ ਵੱਖਰੀ ਗੱਲ ਹੈ ਪਰ ਸਿੱਖ ਇਨਕਲਾਬ ਵਲੋਂ ਪੈਦਾ ਕੀਤੇ ਅਣਖ-ਗ਼ੈਰਤ ਦੇ ਜਜ਼ਬੇ ਅਤੇ ਆਪਣੀ ਹੋਂਦ ਨੂੰ ਬਰਕਰਾਰ ਰੱਖਣ ਤੇ ਸਾਬਤ ਕਰਨ ਦੇ ਅਨੂਠੇ, ਅਮਲੀ ਤੇ ਲਾਸਾਨੀ ਤਰੀਕੇ ਨੂੰ ਵੇਖ-ਵਾਚ ਕੇ ਹਰ ਸੂਝਵਾਨ ਨੇੜ ਭਵਿੱਖਤ ਵਿਚ ਕੀ ਹੋਣ ਵਾਲਾ ਹੈ, ਦਾ ਅੰਦਾਜ਼ਾ ਸਹਿਜੇ ਹੀ ਲਗਾ ਸਕਦਾ ਸੀ।

## ਸਿੱਖਾਂ ਬਾਰੇ ਕੀਤੀ ਨਾਦਰ ਦੀ ਪੇਸ਼ੀਨ-ਗੋਈ

ਇਹਨਾਂ ਦਿਨਾਂ ਵਿਚ ਹੀ ਭਾਵ 1739 ਵਿਚ ਕਾਬਲ ਤੇ ਕੰਧਾਰ ਨੂੰ ਫਤਹਿ ਕਰਨ ਉਪਰੰਤ ਇਕ ਹੋਰ ਬਦੇਸ਼ੀ ਜਰਵਾਣਾ ਨਾਦਰ ਸ਼ਾਹ ਦੁਰਾਨੀ ਪੰਜਾਬ ਦੇ ਰਸਤੇ ਹਿੰਦੋਸਤਾਨ 'ਤੇ ਆ ਚੜ੍ਹਿਆ। ਪੰਜਾਬ ਦੇ ਮੁਗ਼ਲ ਗਵਰਨਰ ਨੂੰ ਸ਼ਿਕੱਸਤ ਦੇਣ ਮਗਰੋਂ ਉਸਨੇ ਦਿੱਲੀ 'ਤੇ ਆਪਣਾ ਕਹਿਰੀ ਹਮਲਾ ਕਰ ਦਿੱਤਾ। ਨਾਦਰ ਨੇ 11 ਮਾਰਚ, 1739 ਨੂੰ ਮੁਗ਼ਲ ਰਾਜਧਾਨੀ ਦਿੱਲੀ ਸ਼ਹਿਰ ਵਿਖੇ ਵੱਡਾ ਕਤਲੇਆਮ ਕੀਤਾ, ਜਿਸ ਵਿਚ ਤੀਹ ਹਜ਼ਾਰ ਮਨੁੱਖ ਕਤਲ ਕਰ ਦਿੱਤੇ ਗਏ ਸਨ। ਦਿੱਲੀ ਵਾਸੀਆਂ ਅਤੇ ਮੁਗ਼ਲ ਹਾਕਮਾਂ ਨੂੰ ਇਹਨਾਂ ਪਠਾਣ ਹਮਲਾਵਰਾਂ ਨੇ ਬੁਰੀ ਤਰ੍ਹਾਂ ਲੁੱਟਿਆ ਸੀ।

ਦਿੱਲੀ ਅਤੇ ਇਸਦੇ ਆਸ-ਪਾਸ ਦੀ ਲੁੱਟ ਦਾ ਬੇਅੰਤ ਧਨ-ਪਦਾਰਥ ਉਸਨੇ ਵੀਹ ਹਜ਼ਾਰ ਦੇ ਲਗਭਗ ਘੋੜਿਆਂ, ਖੱਚਰਾਂ, ਊਠਾਂ ਅਤੇ ਹਾਥੀਆਂ ਉੱਤੇ ਲਦਵਾਇਆ ਸੀ। ਉਹ ਇਸ ਦੇਸ਼ ਵਿਚੋਂ ਲੁੱਟੇ ਬੇਅੰਤ ਪਦਾਰਥਾਂ ਨੂੰ ਆਪਣੇ ਵਤਨ ਲਿਜਾਣ ਲਈ ਪੰਜਾਬ ਦੇ ਰਸਤੇ ਵਾਪਸੀ ਸਫ਼ਰ ਲਈ ਰਵਾਨਾ ਹੋਇਆ ਸੀ। ਜਾਦੂਨਾਥ ਸਰਕਾਰ ਦੀ ਲਿਖਤ ਮੁਤਾਬਕ, 5 ਮਈ, 1739 ਨੂੰ ਉਹ ਇਥੋਂ ਦੀਆਂ ਪੰਜਾਹ ਹਜ਼ਾਰ ਲੜਕੇ-ਲੜਕੀਆਂ ਦੇ ਵੱਗ, ਪੰਜਾਹ ਕਰੋੜ ਰੁਪਿਆਂ ਦੀ ਕੀਮਤ ਦੇ ਸਾਜ਼ੋ-ਸਾਮਾਨ ਤੇ ਪੰਦਰਾਂ ਕਰੋੜ ਰੁਪਏ ਨਕਦ ਤੋਂ ਇਲਾਵਾ ਸ਼ਾਹ ਜਹਾਨ ਵੇਲੇ ਦਾ ਬੇਸ਼ਕੀਮਤੀ ਤਖਤਿ-ਤਾਊਸ ਆਦਿਕ ਲੁੱਟ ਕੇ ਆਪਣੇ ਦੇਸ਼ ਵੱਲ ਰਵਾਨਾ ਹੋਇਆ ਸੀ।

ਸਿੱਖ ਇਨਕਲਾਬੀਆਂ ਨੂੰ ਕਿਤਨੇ

ਸਾਲਾਂ ਤੋਂ ਮੁਗ਼ਲ ਅੱਤਿਆਚਾਰੀ ਹਾਕਮਾਂ ਨਾਲ ਜਦੋ-ਜਹਿਦ ਕਰਨੀ ਪੈ ਰਹੀ ਸੀ। ਸਿੱਖ ਇਨਕਲਾਬੀ ਮਾਲੀ ਤੌਰ 'ਤੇ ਨਿਰਧਨ ਔਰ ਗ਼ਰੀਬ ਲੋਕ ਹੀ ਸਨ। ਵਧੀਆ ਹਥਿਆਰਾਂ ਅਰ ਘੋੜਿਆਂ ਤੋਂ ਵੀ ਵਿਰਵੇ ਸਨ। ਫਿਰ ਵੀ ਸਮੇਂ ਦੀ ਵੰਗਾਰ ਨੂੰ ਪੂਰੀ ਤਰ੍ਹਾਂ ਸਮਝਦੇ ਸਨ। ਇਸ ਬਦੇਸ਼ੀ ਹਮਲਾਵਰ ਦੀ ਵਤਨ-ਵਾਪਸੀ ਦੀ ਯਾਤਰਾ ਦੌਰਾਨ ਪੰਜਾਬ ਵਿਚੋਂ ਲੰਘਦਿਆਂ ਨਾਦਰ ਦੀ ਇਸ ਧਾੜ ਦੇ ਪਿਛਵਾੜੇ ਉੱਤੇ ਸਿੰਘਾਂ ਨੇ ਸ: ਕਪੂਰ ਸਿੰਘ, ਬਘੇਲ ਸਿੰਘ ਅਤੇ ਜੱਸਾ ਸਿੰਘ ਆਹਲੂਵਾਲੀਏ ਦੀ ਕਮਾਨ ਹੇਠ ਆਪਣੇ ਛਾਪਾਮਾਰ ਕਹਿਰੀ ਹਮਲੇ ਕਰ ਕਰ ਕੇ ਨਾਦਰ ਦੀ ਧਾੜ ਨੂੰ ਬੁਰੀ ਤਰ੍ਹਾਂ ਕੁੱਟਿਆ ਅਤੇ ਲੁੱਟ ਦਾ ਬਹੁਤ ਸਾਰਾ ਮਾਲ-ਅਸਬਾਬ ਖੋਹ ਲਿਆ।

ਨਾਦਰ ਸ਼ਾਹ ਦੀ ਫੌਜ ਸਿੱਖਾਂ ਦੇ ਇਹਨਾਂ ਵਿਸ਼ੇਸ਼ ਢੰਗ ਦੇ ਛਾਪਾਮਾਰ ਹਮਲਿਆਂ ਨੂੰ ਰੋਕਣ ਦਾ ਕੁਝ ਉਪਾਅ ਨਾ ਕੱਢ ਸਕੀ। ਉਪਾਅ ਕੱਢਣ ਤੋਂ ਪਹਿਲਾਂ ਹੀ ਸਿੱਖ ਇਨਕਲਾਬੀ ਨਾਦਰ ਦਾ ਬਹੁਤਾ ਮਾਲ ਖੋਹ ਕੇ ਹਰਨ ਹੋ ਜਾਂਦੇ ਸਨ। ਹਮਲਾ-ਆਵਰ ਤੇ ਜ਼ਾਲਮ ਨਾਦਰ ਇਕ ਵਿਸ਼ੇਸ਼ ਕਿਸਮ ਦੀ ਬੇਬਸੀ ਤੇ ਲਾਚਾਰਗੀ ਜਿਹੀ ਵਿਚ ਲਾਹੌਰ ਪੁੱਜਾ। ਉਸਨੇ ਜ਼ਕਰੀਆ ਖ਼ਾਨ, ਗਵਰਨਰ ਲਾਹੌਰ ਤੋਂ ਸਿੱਖਾਂ ਬਾਰੇ ਜ਼ਰੂਰੀ ਜਾਣਕਾਰੀ ਮੰਗੀ। ਇਹਨਾਂ ਸਿੱਖਾਂ ਦੀ ਰਹਿਣੀ-ਰਹਿਤ, ਇਹਨਾਂ ਦੇ ਆਗੂ ਅਤੇ ਨਿਵਾਸ ਅਸਥਾਨ, ਇਹਨਾਂ ਦੀ ਗਿਣਤੀ ਅਤੇ ਫੌਜੀ ਤਾਕਤ ਦੇ ਵੇਰਵੇ ਮੰਗੇ ਤਾਂ ਕਿ ਉਹ ਸਿੱਖਾਂ ਉੱਤੇ ਹਮਲਾ ਕਰ ਕੇ ਉਹਨਾਂ ਨੂੰ ਫ਼ਨਾਹ ਕਰ ਸਕੇ।

ਇਹ ਸਿੱਖ ਇਨਕਲਾਬੀ ਨਾਦਰ ਦੇ ਹੱਥ ਕਿਥੇ ਆਉਣੇ ਸਨ? ਪਹਿਲਾਂ ਹੀ ਸਿੱਖਾਂ ਤੋਂ ਹੱਦੋਂ ਵੱਧ ਤੰਗ ਪੈ ਚੁੱਕੇ ਜ਼ਕਰੀਆ ਖ਼ਾਂ ਨੇ ਸਿੱਖਾਂ ਬਾਰੇ ਜੋ ਵੇਰਵਾ ਨਾਦਰ ਨੂੰ ਦਿੱਤਾ ਅਤੇ ਨਾਦਰ ਨੇ ਜ਼ਕਰੀਏ ਨੂੰ ਸਿੱਖਾਂ ਬਾਰੇ ਜੋ ਵਿਚਾਰ (Comments) ਦਿੱਤੇ ਅਤੇ ਜੋ ਪੇਸ਼ੀਨ-ਗੋਈ ਸਿੱਖਾਂ ਬਾਰੇ ਕੀਤੀ, ਉਸਨੂੰ ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਨੇ ਬਹੁਤ ਢੁਕਵੇਂ ਲਫ਼ਜ਼ਾਂ ਵਿਚ ਹੇਠ ਲਿਖੇ ਅਨੁਸਾਰ ਅੰਕਿਤ ਕੀਤਾ ਹੈ, ਜੋ ਵਾਚਣ, ਵਿਚਾਰਨ ਅਤੇ ਆਪਣੇ ਆਪ ਨੂੰ ਵਿਸਮਾਦ ਵਿਚ ਲੈ ਜਾਣ ਦਾ ਵਿਸ਼ਾ ਹੈ :

**ਮਾਰਤ ਇਨ ਕੋ, ਹਮ ਥਕ ਗਏ।**
**ਇਹ ਨਿਤ ਬਾਢਤ, ਜਾਤ ਹੈਂ ਨਏ।**
**ਮੁਰਸ਼ਦ ਇਨ ਕੋ, ਵਲੀ ਭਇਓ ਹੈ।**
**ਇਨ ਕੋ ਆਬਿ ਹਯਾਤ, ਦਇਓ ਹੈ।**
**ਐਸੀ ਗਇਓ, ਕਲਾਮ ਬਤੈ ਹੈ।**
**ਜਿਸ ਤੇ ਸੁਧਾ, ਬਨਾ ਇਹ ਲੈ ਹੈਂ।**
**ਸੋ ਪਿਲਾਇ, ਲੋਗਨ ਕੇ ਤਾਈਂ।**
**ਸਿਆਰਨ ਤੇ, ਸਿੰਘ ਲੇਤ ਬਨਾਈ।**
**ਗਜ਼ਬ ਅਸਰ, ਤਿਸਕਾ ਹਮ ਦੇਖਾ।**
**ਬੁਜ਼ਦਿਲ ਹੋਵਤ, ਸ਼ੇਰ ਬਿਸੇਖਾ।**
**ਕਾਣ ਨ ਕਾਹੂੰ ਕੀ, ਇਹ ਰਾਖਤ।**
**ਸ਼ਹਿਨਸ਼ਾਹ ਖ਼ੁਦ, ਹੀ ਕੋ ਭਾਖਤ।**
... ... ...
**ਮੁਸਲਮਾਨ ਹਿੰਦੂਅਨ, ਤੇ ਨਿਆਰੀ।**
**ਰੀਤ ਇਨੋਂ ਮੇਂ, ਹੈ ਭਲ ਸਾਰੀ।**
**ਬਾਤ ਬਾਤ ਮੈਂ, ਇਹੋ ਅਲੈ ਹੈਂ।**
**ਜੋ ਗੁਰ ਕਰਿ ਹੈ, ਸੋਈ ਥੀਐ ਹੈ।**
**ਦੁਖ ਸੁਖ ਵਾਰ, ਨਫ਼ੇ ਨੁਕਸਾਨੈ।**
**ਭਾਣਾ ਗੁਰ ਕਾ, ਖ਼ੁਸ਼ ਹੋ ਮਾਨੈ।**
... ... ...
**ਔਰ ਨੇਕ ਗੁਣ ਸਭ, ਇਨ ਮਹਿ ਹੈ।**
**ਔਗੁਨ ਇਕ, ਹਮ ਕੋ ਦੁਖ ਦੈ ਹੈਂ।**
**ਪਾਖਾਨੇ ਕੋ, ਕਾਬਾ ਭਾਖੈਂ।**
**ਪੜਾ ਮੁਗਲ, ਮੈਲੇ ਕੋ ਆਖੈਂ।**

**ਦੋਹਰਾ**

**ਸੁਨਿ ਹਵਾਲ ਸਿੰਘਨ ਕਾ,**
**ਨਾਦਰ ਸ਼ਾਹ ਵਿਸਮਾਇ।**
**ਅੰਗੁਰੀ ਦਾਂਤਨ ਮੇਂ ਲਈ,**
**ਗੈਰਤ ਹੈਰਤ ਖਾਇ।**
... ... ...
**ਤੌਂ ਇਹ ਮਾਰੇ ਨ ਮਰੈਂ,**
**ਜੀਤ ਸਕੈ ਇਨ ਕੌਨ?**
**ਨਾਹਕ ਸਹਤ ਕਲੇਸ਼ ਤੁਮ,**
**ਦੂਖ ਦੇਤ ਇਨ ਜੌਨ।**
**ਮਾਰਤ ਹੋ ਤੁਮ ਆਪ ਹੀ,**
**ਅਪਨੇ ਪੈਰ ਕੁਠਾਰ।**
**ਕੁਝ ਦਿਨ ਕੋ ਸਿੰਘ ਹੋਇ ਹੈਂ,**
**ਭੂਪਤਿ ਮੁਲਕ ਮਝਾਰ।**

## ਸ: ਮਹਿਤਾਬ ਸਿੰਘ, ਸੁੱਖਾ ਸਿੰਘ ਵਲੋਂ ਮੱਸੇ ਰੰਘੜ ਦਾ ਸਿਰ ਵੱਢਣਾ

ਸੰਨ 1740 ਦੀ ਗੱਲ ਹੈ, ਜਦ ਮੁਗ਼ਲ ਹਕੂਮਤ ਦੀਆਂ ਗਸ਼ਤੀ ਫੌਜਾਂ ਪੰਜਾਬ ਦੇ ਪਿੰਡਾਂ-ਕਸਬਿਆਂ ਵਿਚ ਸਿੰਘਾਂ ਨੂੰ ਟਿਕਣ ਨਹੀਂ ਸਨ ਦੇ ਰਹੀਆਂ। ਸਿੰਘ ਆਪਣੇ ਇਨਕਲਾਬ ਨੂੰ ਮਜ਼ਬੂਤ ਕਰਨ ਦੀ ਨੀਤੀ ਤਹਿਤ ਦੁਰਾਡੇ ਦੇ ਅਛੋਪਲੇ ਇਲਾਕਿਆਂ ਵਿਚ ਜਾ ਪੁੱਜੇ ਸਨ। ਸ: ਮਹਿਤਾਬ ਸਿੰਘ ਮੀਰਾਂਕੋਟੀਏ ਤੇ ਸ: ਸੁੱਖਾ ਸਿੰਘ ਮਾੜੀ ਕੰਬੋ ਨੂੰ ਬੀਕਾਨੇਰ ਦੇ ਮਾਰੂਥਲ ਵਿਖੇ ਇਕ ਸਿੱਖ ਦੀਵਾਨ ਵਿਚ ਹਾਜ਼ਰੀ ਭਰਨ ਸਮੇਂ ਖ਼ਬਰ ਮਿਲੀ ਕਿ ਗਵਰਨਰ ਜ਼ਕਰੀਏ ਨੇ ਅੰਮ੍ਰਿਤਸਰ ਵਿਖੇ ਮੰਡਿਆਲੇ ਪਿੰਡ ਦੀ ਇਕ ਵੱਡੀ ਦੁਸ਼ਟ ਆਤਮਾ, ਮੱਸੇ ਰੰਘੜ ਨੂੰ ਉਥੋਂ ਦਾ ਹਾਕਮ ਥਾਪ ਰੱਖਿਆ ਹੈ, ਜੋ ਰੱਬੀ ਸ਼ਕਤੀ ਅਤੇ ਸਿੱਖ ਇਨਕਲਾਬ ਤੋਂ ਬੇਖ਼ੌਫ ਜਿਹਾ ਹੋ ਕੇ ਹਰਿਮੰਦਰ ਸਾਹਿਬ ਅੰਦਰ ਹੁੱਕਾ ਪੀਣ ਤੇ ਮੁਜਰੇ ਕਰਾਉਣ ਦੀ ਮਹਾਂ ਨਾਪਾਕ ਹਰਕਤ ਅਤੇ ਵੱਡਾ ਕੁਕਰਮ ਕਰ ਰਿਹਾ ਹੈ।

ਦੋਵੇਂ ਸੂਰਬੀਰ ਸਰਦਾਰ ਮਾਮਲਾ ਤਾਰਨ ਵਾਲੇ ਪੇਂਡੂ ਚੌਧਰੀਆਂ ਵਾਲਾ ਮੁਸਲਮਾਨੀ ਲਿਬਾਸ ਧਾਰ ਕੇ ਮੁਗ਼ਲ ਫੌਜ ਦੇ ਸਖ਼ਤ ਪਹਿਰੇ ਦੇ ਬਾਵਜੂਦ ਹਰਿਮੰਦਰ ਸਾਹਿਬ ਅੰਦਰ ਜਾ ਵੜੇ, ਅਤੇ ਬੜੀ ਫੁਰਤੀ ਨਾਲ ਦਿਨ ਦੀਵੀਂ ਮੱਸੇ ਦਾ ਸਿਰ ਵੱਢ ਕੇ ਅਤੇ ਹੋਰ ਕੁਕਰਮੀਆਂ ਦੀ ਯਥਾ-ਯੋਗ ਭੁਗਤ ਸੁਆਰ ਕੇ ਸਿੱਖਾਂ ਦੇ ਭਰਵੇਂ ਇਕੱਠ ਵਿਚ ਮੱਸੇ ਦੇ ਕੱਟੇ ਹੋਏ ਸਿਰ ਸਮੇਤ ਜਾ ਪੁੱਜੇ। ਇਸ ਸਮਾਚਾਰ ਦੇ ਫੈਲਣ ਨਾਲ ਅੰਮ੍ਰਿਤਸਰ ਦਾ ਸਰਕਾਰੀ ਅਮਲਾ ਹੀ ਨਹੀਂ ਸੀ ਦਹਿਲਿਆ, ਸਗੋਂ ਲਾਹੌਰ ਦੇ ਗਵਰਨਰ ਤੋਂ ਇਲਾਵਾ ਪੰਜਾਬ ਦੇ ਹਰ ਛੋਟੇ-ਵੱਡੇ ਸਥਾਨਕ ਮੁਗ਼ਲ ਹਾਕਮ ਦੇ ਮਨ ਵਿਚ ਸਿੱਖਾਂ ਦੀ ਦਹਿਸ਼ਤ ਘਰ ਕਰ ਗਈ। ਸਿੱਖ ਇਨਕਲਾਬ ਦਾ ਹਰ ਬਸ਼ਰ ਉਹਨਾਂ ਲਈ ਹਊਆ ਬਣ ਚੁੱਕਾ ਸੀ। ਭਾਵੇਂ ਗ਼ਦਾਰ ਹਰਿਭਗਤ ਨਿਰੰਜਣੀਏ ਨੇ ਮਗਰੋਂ ਜਾ ਕੇ ਇਸ ਕਾਰਨਾਮੇ ਨੂੰ ਸਰੰਜਾਮ ਚੜ੍ਹਾਉਣ ਵਾਲੇ ਮੀਰਾਂ ਕੋਟੀਏ ਸਰਦਾਰ ਬਾਰੇ ਸੂਚਨਾ ਹਕੂਮਤ ਨੂੰ ਪੁਚਾ ਦਿੱਤੀ ਸੀ, ਪਰ ਸਿੱਖ ਇਨਕਲਾਬ ਨੇ ਉਪਰੋਕਤ ਭਾਂਤ ਦੇ ਅਨੇਕਾਂ ਕਾਰਨਾਮਿਆਂ ਰਾਹੀਂ ਆਪਣੀ ਸੂਰਜ ਵਰਗੀ ਤਿੱਖੀ ਰੌਸ਼ਨੀ ਨਾਲ ਸਭ ਨੂੰ ਚਕਾਚੌਂਧ ਕਰ ਦਿੱਤਾ ਸੀ। (ਚਲਦਾ)

# ਬਾਲ ਫੁਲਵਾੜੀ

## ਫ਼ਤਹਿ

ਸ: ਗੁਰਦੀਪ ਸਿੰਘ 'ਦੀਪ'
*ਖ਼ਾਲਸਾ ਕਲਾਥ ਹਾਊਸ, ਜ਼ਿਲ੍ਹਾ ਨਵਾਂ ਸ਼ਹਿਰ।*

ਫ਼ਤਹਿ ਨਾਲ ਅਕਾਲ ਦੇ ਜੋੜਦੀ ਏ,
ਇਹ ਸ਼ਹੀਦਾਂ ਦੇ ਖ਼ੂਨ 'ਚੋਂ ਆਈ ਫ਼ਤਹਿ।
ਜ਼ਰਾ ਤੱਕੋ ਸਰਹੰਦ ਦੀ ਕੰਧ ਵੱਲੇ,
ਸਾਹਿਬਜ਼ਾਦਿਆਂ ਕਿਵੇਂ ਬੁਲਾਈ ਫ਼ਤਹਿ।
ਵਹਿਮਾਂ, ਭਰਮਾਂ, ਪਖੰਡਾਂ ਦਾ ਨਾਸ ਕਰਦੀ,
ਪਿਆਰੇ ਪ੍ਰੀਤਮ ਦੇ ਤਾਈਂ ਮਿਲਾਏ ਫ਼ਤਹਿ।
ਕਬਰਾਂ, ਮੜ੍ਹੀਆਂ ਤੇ ਮਠਾਂ ਜਠੇਰਿਆਂ ਤੋਂ,
ਸਿੱਖ ਗੁਰੂ ਕੇ ਨੂੰ, ਆਪ ਬਚਾਏ ਫ਼ਤਹਿ।
ਉਸ ਸਿੱਖ ਦੀ ਕਦੇ ਨਹੀਂ ਪਿੱਠ ਲਗਦੀ,
'ਦੀਪ' ਗੱਜ ਕੇ ਜਿਹੜਾ ਬੁਲਾਏ ਫ਼ਤਹਿ।

## ਅੱਜ ਕਲਗੀਆਂ ਵਾਲਾ ਆਇਆ ਏ

ਡਾ. ਕੁਲਦੀਪ ਕੌਰ, ਮੁਹਾਲੀ

ਅੱਜ ਕਲਗੀਆਂ ਵਾਲਾ ਆਇਆ ਏ।
ਅੱਜ ਬਾਜਾਂ ਵਾਲਾ ਆਇਆ ਏ।
ਧਰਤੀ ਜੋ ਪਟਨੇ ਵਾਲੀ ਏ
ਉਹਨੂੰ ਭਾਗ ਏਸ ਨੇ ਲਾਇਆ ਏ।

ਸੁਤੇ ਹੋਏ ਭਾਰਤ ਵਾਸੀ ਸਨ
ਇਹਨੇ ਉਹਨਾਂ ਤਾਈਂ ਜਗਾਇਆ ਏ।
ਜੋ ਗਿੱਦੜ ਬਣ ਲੁਕ ਬਹਿੰਦੇ ਸਨ
ਉਹਨਾਂ ਨੂੰ ਸ਼ੇਰ ਬਣਾਇਆ ਏ।

ਅੰਮ੍ਰਿਤ ਦਾ ਜਾਮ ਪਿਲਾ ਕੇ ਉਸ
ਕਾਇਰਾਂ ਤੋਂ ਵੀਰ ਬਣਾ ਦਿੱਤੇ।
ਛੀਂਬੇ, ਨਾਈਆਂ, ਝੀਉਰਾਂ ਤੋਂ
ਉਸ ਸੋਹਣੇ ਸਿੰਘ ਸਜਾ ਦਿੱਤੇ।

ਹਰ ਇਕ ਦੇ ਹੱਥ ਤਲਵਾਰ ਫੜਾ
ਸਵਾ ਲੱਖ ਨਾਲ ਲੜਨ ਸਿਖਾਇਆ ਏ।

ਮਾਸੂਮ ਗੁਟਾਰਾਂ ਚਿੜੀਆਂ ਤੋਂ
ਬਾਜਾਂ ਨੂੰ ਭੁਇੰ ਪਟਕਾਇਆ ਏ।

ਉਹਨੂੰ ਸਿੱਖ ਪਿਆਰਾ ਨਾ ਹੋਵੇ
ਉਹਨੂੰ ਰਹਿਤ ਪਿਆਰੀ ਲਗਦੀ ਏ।
ਤੱਤ ਖਾਲਸਾ ਅੰਦਰ ਉਸ ਦੀ
ਜੋਤ ਸਦਾ ਹੀ ਜਗਦੀ ਏ।

ਚੋਜ ਉਹਦੇ ਬੜੇ ਨਿਆਰੇ ਨੇ
ਕਿਸੇ ਹੋਰ ਨਾ ਕਰ ਦਿਖਲਾਏ ਸਨ।
ਉਹ ਚੇਲਾ ਬਣਿਆ ਉਹਨਾਂ ਦਾ
ਜਿਨ੍ਹਾਂ ਆਪਣੇ ਸੀਸ ਕਟਾਏ ਸਨ।

ਅੱਜ ਉਸਦੀ ਯਾਦ ਮਨਾਉਂਦੇ ਹੋਏ
ਅਸੀਂ ਅੰਮ੍ਰਿਤਧਾਰੀ ਬਣ ਜਾਈਏ।
ਖੰਡੇ ਦੀ ਧਾਰ ਤੋਂ ਤਿੱਖਾ ਜੋ
ਉਸ ਰਾਹ ਦੇ ਪਾਂਧੀ ਬਣ ਜਾਈਏ।

---

(ਹੱਡ ਬੀਤੀ)

## ਸਤਿਗੁਰੂ ਦੀ ਸ਼ਰਨ ਆਵੋ !

ਜੁਗਰਾਜ ਸਿੰਘ

ਮੈਂ ਆਪਣੀ ਹੱਡ-ਬੀਤੀ ਤੇ ਅੱਖੀਂ ਦੇਖੀ ਦੱਸਣ ਲੱਗਾ ਹਾਂ। ਮੇਰੀ ਉਮਰ 7 ਸਾਲ ਦੀ ਸੀ, ਜਦੋਂ ਮੈਂ ਆਪਣੇ ਦਾਦਾ ਜੀ ਨੂੰ ਦੇਖਦਾ ਸੀ, ਉਨ੍ਹਾਂ ਦੀ ਲੰਮੀ ਦਾੜ੍ਹੀ ਤੇ ਸਰੀਰ ਉੱਪਰ ਪੰਜੇ ਕਕਾਰ—ਉਹ ਸਿੱਖੀ ਸਰੂਪ ਵਿਚ ਪੂਰੇ ਸਨ। ਗੁਰੂ-ਘਰ ਵੀ ਬਹੁਤ ਜਾਂਦੇ ਸਨ ਤੇ ਆਪ ਬਾਣੀ ਪੜ੍ਹਦੇ ਸਨ। ਮੈਂ ਹੈਰਾਨ ਹੁੰਦਾ ਸੀ ਮੇਰੇ ਦਾਦਾ ਜੀ ਬਾਹਰੋਂ ਤਾਂ ਸਿੱਖ ਨਜ਼ਰ ਆਉਂਦੇ ਸਨ, ਪਰ ਅੰਦਰੋਂ ਸਿੱਖ ਨਹੀਂ ਸਨ, ਬਲਕਿ ਗੁਰਬਾਣੀ ਦੇ ਉਲਟ ਚਲਦੇ ਸਨ। ਟੂਣੇ ਕਰਨੇ, ਚਿਰਾਗ ਲਾਉਣੇ, ਲੋਕਾਂ ਨੂੰ ਭਵਿੱਖ ਦੱਸਣਾ, ਝਾੜੇ ਕਰਨੇ—ਸਭ ਕੁਝ ਕਰਦੇ ਸੀ।

ਉਸੇ ਤਰ੍ਹਾਂ ਮੇਰੇ ਪਿਤਾ ਜੀ ਕਰਦੇ ਹਨ। ਉਹ ਤਾਂ ਦਾਦਾ ਜੀ ਤੋਂ ਵੀ ਅੱਗੇ ਲੰਘ ਗਏ। ਉਹ ਸ਼ਰਾਬ ਪੀਂਦੇ ਤੇ ਕਹਿੰਦੇ ਕਿ ਸ਼ਿਵ ਜੀ ਦਾ ਭਗਤ ਹਾਂ।...ਪਰ ਮੇਰੇ ਵਿਚਾਰ ਆਪਣੇ ਪਰਿਵਾਰ ਨਾਲ ਮੇਲ ਨਹੀਂ ਖਾਂਦੇ। ਅੱਜ ਵੀ ਸਾਡਾ ਪਰਿਵਾਰ ਵਹਿਮ-ਭਰਮ ਕਰਦਾ ਹੈ। ਪਰ ਮੈਨੂੰ ਸਿੱਖ ਇਤਿਹਾਸ ਬਹੁਤ ਚੰਗਾ ਲੱਗਦਾ ਹੈ। ਖ਼ਾਸ ਕਰਕੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਨੇ ਮੇਰੇ ਮਨ ਤੇ ਬਹੁਤ ਅਸਰ ਪਾਇਆ ਹੈ। ਸਾਹਿਬਜ਼ਾਦਿਆਂ ਨੇ ਕਸ਼ਟ ਝੱਲੇ, ਨੀਂਹਾਂ ਵਿਚ ਚਿਣੇ ਗਏ, ਸ਼ਹੀਦ ਹੋ ਗਏ, ਪਰ ਸਿੱਖੀ ਸਿਦਕ ਤੇ ਕਾਇਮ ਰਹੇ। ਦੂਜੇ ਪਾਸੇ, ਮੇਰੇ ਦਾਦਾ ਜੀ ਤੇ ਪਿਤਾ ਜੀ ਵਰਗੇ ਅਨੇਕਾਂ ਸਿੱਖ ਹਨ ਜੋ ਮਨਮਤਾਂ ਵਿਚ ਫਸੇ ਪਏ ਹਨ, ਤੇ ਨੌਜੁਆਨ ਪਤਿਤ ਹੋਈ ਜਾ ਰਹੇ ਹਨ।

ਮੇਰੇ ਦਾਦਾ ਜੀ ਦੀ ਮੌਤ ਹੋ ਗਈ ਹੈ। ਸਿੱਖੀ ਤੋਂ ਟੁੱਟ ਕੇ, ਉਹ ਆਪਣਾ ਜੀਵਨ ਵਿਅਰਥ ਗੁਆ ਕੇ ਚਲੇ ਗਏ ਹਨ। ਹੁਣ ਮੇਰੇ ਪਿਤਾ ਜੀ ਦੀ ਵਾਰੀ ਹੈ। ਉਹ ਵੀ ਕਰਮਾਂ ਕਰਕੇ ਸਿੱਖ ਨਹੀਂ। ਉਨ੍ਹਾਂ ਵਰਗਿਆਂ ਬਾਰੇ ਹੀ ਤਾਂ ਕਿਹਾ ਗਿਆ ਹੈ—'ਧ੍ਰਿਗੁ ਜੀਵੇ, ਧ੍ਰਿਗੁ ਜੀਵਾਸਿ॥' ਹੁਣ ਅਸੀਂ ਤੀਜੀ ਪੀੜ੍ਹੀ ਵਿਚ ਸਿੱਖ ਬਣੇ ਹਾਂ। ਮੈਂ ਡਾਕ ਰਾਹੀਂ ਕੋਰਸ ਕਰ ਰਿਹਾ ਹਾਂ। ਅਸੀਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੱਚੇ ਦਿਲੋਂ ਮੰਨਣ ਲੱਗ ਪਏ ਹਾਂ। ਇਕ ਵਾਹਿਗੁਰੂ ਦੀ ਸ਼ਰਨ ਵਿਚ ਆ ਗਏ ਹਾਂ :

**ਏਕ ਊਪਰਿ ਜਿਸੁ ਜਨ ਕੀ ਆਸਾ॥**
**ਤਿਸ ਕੀ ਕਟੀਐ ਜਮ ਕੀ ਫਾਸਾ॥**

ਹੁਣ ਅਸੀਂ ਨਾ ਹੀ ਚਿਰਾਗ਼ ਲਾਉਂਦੇ ਹਾਂ ਤੇ ਨਾ ਹੀ ਕਿਸੇ ਦੇਵੀ ਦੇਵਤੇ ਨੂੰ ਮੰਨਦੇ ਹਾਂ। ਹੁਣ ਗੁਰਬਾਣੀ ਹੀ ਸਾਡਾ ਗੁਰੂ ਹੈ। ਕਿਸੇ ਦੇਹਧਾਰੀ ਨੂੰ ਗੁਰੂ ਨਹੀਂ ਮੰਨਦੇ। ਗੁਰਬਾਣੀ ਪੜ੍ਹ ਕੇ ਪਤਾ ਲਗਦਾ ਹੈ ਕਿ ਅਸੀਂ ਕੌਣ ਹਾਂ। ਮੈਂ ਆਪਣੇ ਅੱਖੀਂ ਦੋ ਪੀੜ੍ਹੀਆਂ ਦੇ ਹਾਲਾਤ ਦੇਖੇ ਹਨ। ਬਹੁਤ ਹੀ ਭੈੜੇ। ਮੇਰੀ ਅੱਜ ਦੀ ਨਵੀਂ ਪੀੜ੍ਹੀ ਨੂੰ ਬੇਨਤੀ ਹੈ ਕਿ ਤੁਸੀਂ ਗਲਤ ਰਸਤੇ ਛੱਡ ਕੇ ਦਸਮੇਸ਼ ਪਿਤਾ ਜੀ ਦਾ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੋ ਤੇ ਗੁਰਬਾਣੀ ਤੋਂ ਸਿਖਿਆ ਲਵੋ। ਸਾਰਾ ਚਿੰਤਾ-ਫ਼ਿਕਰ ਦੂਰ ਹੋ ਜਾਵੇਗਾ ਅਤੇ ਸੱਚੀ ਖ਼ੁਸ਼ੀ ਦੀ ਪ੍ਰਾਪਤੀ ਹੋਵੇਗੀ।

## ਕੀ ਤੁਸੀਂ ਜਾਣਦੇ ਹੋ ?

1. ਗੁਰਦੁਆਰਾ ਤਖ਼ਤ ਸ੍ਰੀ ਪਟਨਾ ਸਾਹਿਬ (ਹਰਿਮੰਦਰ ਸਾਹਿਬ) ਵਿਖੇ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ (ਜਨਮ) ਹੋਇਆ ਸੀ।

2. ਗੁਰਦੁਆਰਾ ਪਾਉਂਟਾ ਸਾਹਿਬ ਹਿਮਾਚਲ ਪ੍ਰਦੇਸ਼ ਵਿਚ ਹੈ। ਇਹ ਗੁਰੂ ਗੋਬਿੰਦ ਸਿੰਘ ਜੀ ਨੇ ਸਥਾਪਿਤ ਕੀਤਾ ਸੀ।

3. ਤਖ਼ਤ ਸ੍ਰੀ ਕੇਸਗੜ੍ਹ, ਅਨੰਦਪੁਰ ਸਾਹਿਬ ਵਿਖੇ ਖਾਲਸਾ ਪੰਥ ਸਾਜਿਆ ਗਿਆ ਸੀ।

4. ਗੁਰਦੁਆਰਾ ਗੜ੍ਹੀ ਸਾਹਿਬ, ਚਮਕੌਰ ਸਾਹਿਬ ਵਾਲੇ ਅਸਥਾਨ ਤੇ 40 ਸਿੰਘਾਂ ਨੇ ਅਣਗਿਣਤ ਵੈਰੀਆਂ ਦਾ ਟਾਕਰਾ ਕੀਤਾ ਸੀ। ਇਥੇ ਹੀ ਸਾਹਿਬਜ਼ਾਦਾ ਅਜੀਤ ਸਿੰਘ ਤੇ ਜੁਝਾਰ ਸਿੰਘ ਸ਼ਹੀਦ ਹੋਏ ਸਨ।

5. ਗੁਰਦੁਆਰਾ ਫਤਹਿਗੜ੍ਹ ਸਾਹਿਬ (ਸਰਹੰਦ) ਵਾਲੇ ਅਸਥਾਨ ਤੇ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਤੇ ਸਾਹਿਬਜ਼ਾਦਾ ਫ਼ਤਹਿ ਸਿੰਘ ਜੀ ਨੂੰ ਨੀਂਹਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤਾ ਗਿਆ ਸੀ।

6. ਗੁਰਦੁਆਰਾ ਦਰਬਾਰ ਸਾਹਿਬ ਮੁਕਤਸਰ, ਭਾਈ ਮਹਾਂ ਸਿੰਘ ਜੀ ਤੇ ਹੋਰ ਕਈ ਸਿੰਘਾਂ ਦਾ ਸ਼ਹੀਦੀ ਅਸਥਾਨ ਹੈ। ਇਥੇ ਸ਼ਹੀਦ ਹੋਣ ਵਾਲਿਆਂ ਨੂੰ 'ਮੁਕਤੇ' ਕਿਹਾ ਜਾਂਦਾ ਹੈ।

7. ਗੁਰਦੁਆਰਾ ਦਮਦਮਾ ਸਾਹਿਬ ਸਾਬੋ ਕੀ ਤਲਵੰਡੀ (ਬਠਿੰਡਾ) ਵਿਖੇ ਦਸਮ ਪਾਤਸ਼ਾਹ ਨੇ, ਭਾਈ ਮਨੀ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੌਜੂਦਾ ਬੀੜ ਲਿਖਵਾਈ ਸੀ।

8. ਦਿੱਲੀ ਵਿਚ ਗੁਰਦੁਆਰਾ ਮੋਤੀ ਬਾਗ ਅਤੇ ਦਮਦਮਾ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਗੁਰਦੁਆਰੇ ਹਨ।

9. ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਛੇ ਕਿਲ੍ਹੇ ਬਣਵਾਏ ਸਨ—ਨਿਰਮੋਹਗੜ੍ਹ, ਹੋਲਗੜ੍ਹ, ਲੋਹਗੜ੍ਹ, ਕੇਸਗੜ੍ਹ, ਫਤਹਿਗੜ੍ਹ ਤੇ ਅਨੰਦਗੜ੍ਹ।

10. ਗੁਰਦੁਆਰਾ ਸ੍ਰੀ ਹਜ਼ੂਰ ਸਾਹਿਬ (ਅਬਚਲ ਨਗਰ) ਨੰਦੇੜ ਵਾਲੇ ਸਥਾਨ ਤੇ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤਿ ਸਮਾਏ ਸਨ।

## ਸਿੱਖ ਧਰਮ : ਭਰੋਸੇ ਤੇ ਚੜ੍ਹਦੀ ਕਲਾ ਦਾ ਧਰਮ

ਸਿੱਖ ਧਰਮ ਭਰੋਸੇ ਤੇ ਚੜ੍ਹਦੀ ਕਲਾ ਦਾ ਧਰਮ ਹੈ। ਗੁਰੂ ਸਾਹਿਬਾਂ ਨੇ ਮਨੁੱਖ ਮਾਤਰ ਦੀਆਂ ਸਾਰੀਆਂ ਬੁਰਿਆਈਆਂ ਦਾ ਉੱਤਮ ਇਲਾਜ "ਨਾਮ" (ਪ੍ਰਭੂ ਦੀ ਉਸਤਤਿ) ਦੱਸਿਆ ਹੈ। ਭਾਵੇਂ ਕੁਝ ਧਰਮਾਂ ਨੇ ਆਮ ਲੋਕਾਂ ਨੂੰ ਪਾਪੀ ਕਹਿ ਕੇ ਤ੍ਰਿਸਕਾਰਿਆ ਹੈ ਤੇ ਕਿਹਾ ਹੈ ਕਿ ਅਜਿਹੇ ਲੋਕਾਂ ਨੂੰ ਫਿਟਕਾਰਾਂ ਪੈਣਗੀਆਂ ਤੇ ਉਹ ਨਰਕਾਂ ਦੀ ਮਘਦੀ ਅੱਗ ਵਿਚ ਸੜਨਗੇ, ਪਰ ਸਿੱਖ ਧਰਮ ਤਾਂ ਮੰਦੇ ਤੋਂ ਮੰਦੇ ਮਨੁੱਖ ਦੇ ਵੀ ਸੁਧਰਨ ਵਿਚ ਵਿਸ਼ਵਾਸ ਰੱਖਦਾ ਹੈ। ਗੁਰੂ ਨਾਨਕ ਦੇਵ ਜੀ ਨੇ 'ਨਾਮ' ਦੀ ਬਖ਼ਸ਼ਿਸ਼ ਨਾਲ ਹੀ ਆਦਮਖਾਣੇ ਕੌਡੇ ਭੀਲ ਤੇ ਸੱਜਣ ਠੱਗ ਜਿਹਿਆਂ ਨੂੰ ਨੇਕ ਜੀਵਨ ਵੱਲ ਲਾ ਲਿਆ ਸੀ।

ਸ਼ੁੱਭ ਗੁਣਾਂ ਤੇ ਪਵਿੱਤਰਤਾ ਦਾ ਕਦੇ ਵੀ ਬੀਜ ਨਾਸ ਨਹੀਂ ਹੁੰਦਾ। ਜੇ ਮਨੁੱਖ ਆਪਣੀਆਂ ਭੁੱਲਾਂ ਦਾ ਅਹਿਸਾਸ ਕਰ ਲਵੇ ਤੇ ਆਪਣੇ ਜੀਵਨ-ਕੇਂਦਰ ਨੂੰ ਨੀਂਵੀ ਤੋਂ ਉੱਚੀ ਦਸ਼ਾ ਵੱਲ ਲੈ ਜਾਵੇ ਤਾਂ ਉਹ ਉੱਚੇ ਤੋਂ ਉੱਚੇ ਆਦਰਸ਼ਾਂ ਨੂੰ ਪ੍ਰਾਪਤ ਕਰ ਸਕਦਾ ਹੈ ਪਰ ਇਹ ਪਰਿਵਰਤਨ ਗੁਰੂ ਦੀ ਬਾਣੀ ਤੇ ਪ੍ਰਭੂ ਦੀ ਬਖਸ਼ਿਸ਼ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ਦੁੱਖਾਂ-ਕਸ਼ਟਾਂ ਵਿਚ ਤਾਂ ਵੱਡੇ-ਵੱਡੇ ਧਰਮਾਤਮਾ ਤੇ ਉੱਤਮ ਗੁਣਾਂ ਵਾਲੇ ਮਨੁੱਖ ਵੀ ਡੋਲ ਜਾਂਦੇ ਹਨ ਅਤੇ ਕੁਰਾਹੇ ਪੈ ਜਾਂਦੇ ਹਨ। ਸਹੀ ਅਰਥਾਂ ਵਿਚ ਮੁਸੀਬਤਾਂ ਤੇ ਦੁੱਖਾਂ-ਕਲੇਸ਼ਾਂ ਵਿਚ ਹੀ ਮਨੁੱਖ ਦੀ ਸਹਿਣ-ਸ਼ਕਤੀ ਪਰਖੀ ਜਾ ਸਕਦੀ ਹੈ। ਪਰ ਸਾਰੀਆਂ ਅਜ਼ਮਾਇਸ਼ਾਂ ਵਿਚ ਪ੍ਰਭੂ ਉੱਤੇ ਪੂਰਨ ਭਰੋਸਾ ਤੇ ਉਸ ਦੀ ਬਖ਼ਸ਼ਿਸ਼ ਲਈ ਅਰਦਾਸ ਹੀ ਮਨੁੱਖ ਦਾ ਸੱਚਾ ਆਸਰਾ ਹੈ।

ਸਿੱਖ ਧਰਮ ਇਕ ਅਮਲੀ ਧਰਮ ਹੈ। ਇਹ ਮਨੁੱਖ ਜਾਤੀ ਨੂੰ ਸੰਸਾਰ ਵਿਚ ਪਰਉਪਕਾਰੀ ਜੀਵਨ ਜਿਊਣ ਦੀ ਜਾਚ ਸਿਖਾਂਦਾ ਹੈ। ਇਹ ਉਸਨੂੰ ਬੁਰਾਈ ਦਾ ਟਾਕਰਾ ਕਰਨ ਤੇ ਉਸ 'ਤੇ ਜਿੱਤ ਪ੍ਰਾਪਤ ਕਰਨ ਦਾ ਢੰਗ ਦੱਸਦਾ ਹੈ। ਨਿਸ਼ਕਾਮ ਸੇਵਾ, ਆਪਣੇ ਕਰਤੱਵ ਲਈ ਲਗਨ ਅਤੇ ਗੁਰੂ ਤੇ ਵਾਹਿਗੁਰੂ ਪ੍ਰਤੀ ਅਗਾਧ ਸ਼ਰਧਾ ਨਾਲ ਹੀ ਮਨੁੱਖ ਆਪੇ ਦੀ ਪਛਾਣ ਕਰ ਸਕਦਾ ਹੈ। ਸਿੱਖ ਨੂੰ ਪ੍ਰਭੂ ਉੱਤੇ ਪੂਰਨ ਭਰੋਸਾ ਹੈ। ਉਹ ਉਸ ਨੂੰ ਹਮੇਸ਼ਾ ਆਪਣੇ ਅੰਗ-ਸੰਗ ਸਮਝਦਾ ਹੈ ਅਤੇ ਇਹ ਮਹਿਸੂਸ ਕਰਦਾ ਹੈ ਕਿ ਮੰਜ਼ਿਲ ਤੇ ਪਹੁੰਚਣ ਲਈ ਵਾਹਿਗੁਰੂ ਉਸਦੀ ਅਗਵਾਈ ਕਰੇਗਾ। ਜਦੋਂ ਕਿਸੇ ਸਿੱਖ ਨੂੰ ਅਜ਼ਮਾਇਸ਼ਾਂ, ਦੁਖਾਂ ਤੇ ਤਸੀਹਿਆਂ ਦਾ ਟਾਕਰਾ ਕਰਨਾ ਪੈਂਦਾ ਹੈ ਅਤੇ ਉਹ ਸਭ ਕੁਝ ਹੀ ਗੁਆਚ ਗਿਆ ਪ੍ਰਤੀਤ ਕਰਦਾ ਹੈ ਤਾਂ ਉਹ ਆਪਣੇ ਅਕਾਲ ਪੁਰਖ ਅੱਗੇ ਅਗਵਾਈ ਲਈ ਅਰਦਾਸ ਕਰਦਾ ਹੈ ਅਤੇ ਸਾਰੀਆਂ ਮੁਸ਼ਕਲਾਂ ਖਿੜੇ ਮੱਥੇ ਤੇ ਹੌਸਲੇ ਨਾਲ ਸਹਾਰਦਾ ਹੈ। ਗੁਰਬਾਣੀ ਉਸ ਨੂੰ ਸੱਚੀ ਸ਼ਾਂਤੀ ਤੇ ਦ੍ਰਿੜਤਾ ਬਖ਼ਸ਼ਦੀ ਹੈ ਅਤੇ ਸਬਰ ਨਾਲ ਰੱਬੀ ਹੁਕਮ ਮੰਨਣ ਦੇ ਯੋਗ ਬਣਾਂਦੀ ਹੈ। ਉਹ ਕਿਸੇ ਫਲ ਦੀ ਆਸ ਨਾਲ ਨਹੀਂ, ਸਗੋਂ ਆਪਾ ਸਮਰਪਣ ਦੀ ਭਾਵਨਾ ਨਾਲ ਅਰਦਾਸ ਕਰਦਾ ਹੈ। ਇਕ ਸੱਚਾ ਸਿੱਖ ਅਤਿਅੰਤ ਮੁਸੀਬਤ ਵਿਚ ਵੀ ਨਿਰਾਸ ਨਹੀਂ ਹੁੰਦਾ। ਉਹ ਸਮਝਦਾ ਹੈ ਕਿ ਗੁਰੂ ਹਮੇਸ਼ਾ ਉਸ ਦੇ ਅੰਗ-ਸੰਗ ਹੈ। ਇਸ ਵਿਸ਼ਵਾਸ ਨਾਲ ਉਸ ਨੂੰ ਹਿੰਮਤ ਮਿਲਦੀ ਹੈ ਅਤੇ ਉਹ ਵਾਹਿਗੁਰੂ ਤੇ ਗੁਰੂ ਵਿਚ ਅਟੱਲ ਵਿਸ਼ਵਾਸ ਤੇ ਦਲੇਰੀ ਨਾਲ ਹਰ ਸੰਕਟ ਦਾ ਸਾਹਮਣਾ ਕਰਦਾ ਹੈ ਅਤੇ ਚੜ੍ਹਦੀ ਕਲਾ ਵਿਚ ਰਹਿੰਦਾ ਹੈ।

ਸਿਹਤ-ਸੰਭਾਲ

# ਸੰਤੁਲਿਤ ਭੋਜਨ—ਸਿਹਤ ਲਈ ਵਰਦਾਨ

ਸ: ਗੁਰਦੀਪ ਸਿੰਘ*

ਜੇ ਤੰਦਰੁਸਤ ਅਤੇ ਸੁਖ ਦਾ ਜੀਵਨ ਬਿਤਾਉਣਾ ਚਾਹੁੰਦੇ ਹੋ ਤਾਂ (ਗਲਤ ਤੇ ਜ਼ਿਆਦਾ) ਖਾਣ ਪੀਣ ਦਾ ਪਰਹੇਜ਼ ਕਰੋ। ਜ਼ਿਆਦਾ ਫਾਸਟ ਫੂਡ ਨਾਲ ਜੇਬ ਹਲਕੀ ਤੇ ਪੇਟ ਭਾਰਾ ਹੁੰਦਾ ਹੈ।

ਚੰਗੀ ਸਿਹਤ ਕੁਦਰਤ ਦਾ ਅਨਮੋਲ ਵਰਦਾਨ ਹੁੰਦਾ ਹੈ ਪਰ ਉਸ ਨੂੰ ਸਾਂਭ ਕੇ ਰੱਖਣਾ ਮਨੁੱਖ ਦੇ ਹੱਥ ਵਿਚ ਹੁੰਦਾ ਹੈ। ਚੰਗੀ ਸਿਹਤ ਮਨੁੱਖ ਦੀ ਪੂੰਜੀ ਹੁੰਦੀ ਹੈ।

**ਚੰਗੀ ਸਿਹਤ ਦੀ ਪਹਿਚਾਣ** : ਅੱਖਾਂ ਵਿਚ ਚਮਕ, ਸਿੱਧਾ ਲੱਕ, ਚੰਗੀ ਭੁੱਖ, ਮਿੱਠੀ ਨੀਂਦਰ, ਸਾਫ਼ ਪਿਸ਼ਾਬ, ਆਪਣੀ ਉਮਰ ਦੇ ਹਿਸਾਬ ਨਾਲ ਦੂਰ ਤੱਕ ਭਾਰ ਚੁੱਕ ਕੇ ਲੈ ਜਾ ਸਕਣ ਦੀ ਤਾਕਤ, ਬਗ਼ੈਰ ਥਕਾਵਟ ਦੇ ਕਾਫ਼ੀ ਪੜ੍ਹ-ਲਿਖ ਸਕਣ ਦੀ ਹਿੰਮਤ, ਫੁਰਤੀਲਾਪਨ, ਮੁਨਾਸਬ ਵਜ਼ਨ, ਕੰਮ ਕਰਦੇ ਰਹਿਣ ਨੂੰ ਜੀਅ ਕਰਨਾ, ਹੱਸੂ-ਹੱਸੂ ਕਰਦਾ ਮੁਖੜਾ, ਖੇਡਣ ਕੁੱਦਣ ਨੂੰ ਦਿਲ ਕਰਨਾ, ਦਿਲ, ਦਿਮਾਗ਼, ਫੇਫੜੇ, ਜਿਗਰ ਸਾਰੇ ਅੰਗਾਂ ਦਾ ਠੀਕ ਕੰਮ ਕਰਨਾ, ਗਰਮੀ ਸਰਦੀ ਸਹਿ ਸਕਣ ਦੀ ਹਿੰਮਤ, ਬੁਖਾਰ, ਖੰਘ, ਕਬਜ਼, ਜ਼ੁਕਾਮ, ਸਿਰ ਦਰਦ ਆਦਿਕ ਦਾ ਨਾ ਹੋਣਾ।

1. ਕੀ ਤੁਹਾਡੇ ਸਰੀਰ ਦਾ ਭਾਰ ਮੁਨਾਸਬ ਹੈ?

2. ਕੀ ਤੁਹਾਡੇ ਨਾਖੂਨ (ਨਹੁੰ) ਚਿੱਟੇ ਹਨ ਜਾਂ ਪੀਲੀ ਭਾ ਮਾਰਦੇ ਹਨ?

3. ਕੀ ਤੁਹਾਡੀ ਚਮੜੀ ਚਮਕਦਾਰ ਸਵੱਸਥ ਤਵਚਾ ਹੈ?

4. ਕੀ ਤੁਹਾਡਾ ਆਈ. ਕਿਊ. (ਦਿਮਾਗੀ ਕੁਸ਼ਲਤਾ) ਠੀਕ ਹੈ।

5. ਕੀ ਤੁਹਾਡੀਆਂ ਅੱਖਾਂ ਵਿਚ ਚਮਕ ਹੈ?

6. ਕੀ ਤੁਸੀਂ ਚੰਗਾ ਜਾਂ ਸਹੀ ਸੋਚਦੇ ਹੋ? ਕੀ ਤੁਹਾਡੀ ਸੋਚ ਨਾਂਹ-ਪੱਖੀ ਹੈ?

7. ਕੀ ਤੁਸੀਂ ਹਰ ਵੇਲੇ ਬੇ-ਧਿਆਨੇ ਹੁੰਦੇ ਹੋ?

8. ਕੀ ਤੁਸੀਂ ਸੁਸਤ ਹੋ ਕੇ ਬੈਠਦੇ ਹੋ?

9. ਕੀ ਤੁਸੀਂ ਹਰ ਵੇਲੇ ਖਿਝੇ ਰਹਿੰਦੇ ਹੋ?

10. ਕੀ ਤੁਹਾਡਾ ਪੇਟ ਖ਼ਰਾਬ ਰਹਿੰਦਾ ਹੈ?

ਤੁਹਾਡੇ ਨਹੁੰ ਗੁਲਾਬੀ ਭਾ ਮਾਰਨੇ ਚਾਹੀਦੇ ਹਨ। ਸਰੀਰ ਦਾ ਭਾਰ ਕੱਦ ਮੁਤਾਬਕ ਮੁਨਾਸਬ, ਚਮੜੀ ਲਚਕਦਾਰ, ਆਈ. ਕਿਊ. ਠੀਕ ਹੋਣਾ, ਚੰਗਾ ਤੇ ਸਹੀ ਸੋਚਣਾ, ਛਹਿੰਦੀਆਂ ਕਲਾਂ ਵਿਚ ਨਾ ਹੋਣਾ, ਸੋਚ ਹਾਂ-ਪੱਖੀ, ਹਰ ਵੇਲੇ ਚੁਸਤ ਰਹਿਣਾ ਤੇ ਅੱਖਾਂ ਵਿਚ ਚਮਕ ਹੋਣੀ ਚਾਹੀਦੀ ਹੈ। ਦੰਦ ਮੋਤੀਆਂ ਵਾਂਗ ਚਮਕਦੇ ਰਹਿਣੇ ਚਾਹੀਦੇ ਹਨ, ਪੇਟ ਠੀਕ ਰਹਿਣਾ ਚਾਹੀਦਾ ਹੈ, ਕਬਜ਼ ਨਹੀਂ ਰਹਿਣੀ ਚਾਹੀਦੀ। ਜੇ ਐਸਾ ਨਹੀਂ ਹੈ ਤਾਂ ਤੁਹਾਨੂੰ ਕਿਸੇ ਅੱਛੇ ਡਾਕਟਰ ਤੇ ਡਾਈਟੀਸ਼ੀਅਨ ਨਾਲ ਮਸ਼ਵਰਾ ਕਰਕੇ **ਡਾਈਟ ਚਾਰਟ ਬਣਵਾ ਕੇ ਉਸ ਅਨੁਸਾਰ ਭੋਜਨ ਕਰਨਾ ਚਾਹੀਦਾ ਹੈ।** ਕਿਸਨੂੰ ਕੀ, ਕਦੋਂ ਤੇ ਕਿਤਨਾ, ਖਾਣ ਲਈ ਦਿੱਤਾ ਜਾਵੇ, ਇਹ ਡਾਈਟੀਸ਼ੀਅਨ ਉਮਰ ਧੰਦਾ, ਰੁੱਤ, ਨਿਵਾਸ ਅਸਥਾਨ ਦੇ ਆਧਾਰ ਤੇ ਨਿਸ਼ਚਿਤ ਕਰਦੇ ਹਨ।

ਮਨੁੱਖ ਦੇ ਜੀਵਨ ਦੇ ਤਿੰਨ ਮੁੱਖ ਸਿਧਾਂਤ ਜਾਂ ਨਿਯਮ ਹਨ : ਵਧਣਾ, ਕੰਮ ਕਰਨਾ ਤੇ ਜੀਵਨ ਵਿਚ ਰੋੜਾ ਅਟਕਾਉਣ ਵਾਲੀਆਂ ਬਿਮਾਰੀਆਂ ਦਾ ਡਟ ਕੇ ਮੁਕਾਬਲਾ ਕਰਨਾ। ਇਨ੍ਹਾਂ ਤਿੰਨਾਂ ਨਿਯਮਾਂ ਵਿਚ ਖਾਣ-ਪੀਣ ਦਾ ਵੱਡਾ ਹੱਥ ਹੈ। ਅਜਿਹਾ ਭੋਜਨ ਕਰੋ ਜੋ ਉਪਰਲੀਆਂ ਤਿੰਨੇ ਲੋੜਾਂ ਪੂਰੀਆਂ ਕਰੇ।

ਜੀਵਨ ਦਾ ਅਸੂਲ ਹੈ ਕਿ ਮਨੁੱਖ ਜਿਸ ਤਰ੍ਹਾਂ ਦਾ ਭੋਜਨ ਕਰਦਾ ਹੈ ਉਸੇ ਤਰ੍ਹਾਂ ਉਸਦੀ ਸਿਹਤ ਬਣਦੀ ਹੈ। ਜਿਸ ਤਰ੍ਹਾਂ ਮਸ਼ੀਨਾਂ ਨੂੰ ਚਲਾਉਣ ਲਈ ਤਾਕਤ ਖ਼ਰਚ ਹੁੰਦੀ ਹੈ ਇਸੇ ਤਰ੍ਹਾਂ ਸਰੀਰ ਰੂਪੀ ਮਸ਼ੀਨ ਨੂੰ ਚਲਾਉਣ ਲਈ ਤਾਕਤ ਖਰਚ ਹੁੰਦੀ ਹੈ ਪਰ ਫ਼ਰਕ ਸਿਰਫ਼ ਇਤਨਾ ਹੈ ਕਿ ਹੋਰਨਾਂ ਮਸ਼ੀਨਾਂ ਨੂੰ ਚਲਾਉਣ ਲਈ ਤਾਕਤ ਬਾਹਰੋਂ ਆਉਂਦੀ ਹੈ। ਮਿੱਟੀ ਦਾ ਤੇਲ, ਲੱਕੜਾਂ, ਕੋਲਾ ਜਾਂ ਬਿਜਲੀ ਤੋਂ ਹਾਸਲ ਕੀਤੀ ਹੋਈ ਤਾਕਤ ਤੋਂ ਮਸ਼ੀਨਾਂ ਚਲਦੀਆਂ ਹਨ। ਇਹ ਬਾਹਰ ਦੀ ਤਾਕਤ ਹੁੰਦੀ ਹੈ ਪਰ ਮਨੁੱਖ ਦੀ ਮਸ਼ੀਨ ਨੂੰ ਚਲਾਉਣ ਲਈ ਉਸਦੇ ਅੰਦਰ ਤੋਂ ਹੀ ਗਰਮੀ ਅਤੇ ਤਾਕਤ ਪੈਦਾ ਹੁੰਦੀ ਹੈ। ਅਨਾਜ, ਦਾਲਾਂ, ਦੁੱਧ, ਬਦਾਮ, ਘਿਉ, ਖੰਡ, ਅੰਡੇ, ਚਾਵਲ ਜੋ ਪੇਟ ਵਿਚ ਪਾਏ ਜਾਂਦੇ ਹਨ ਮਨੁੱਖ ਦੀ ਮਸ਼ੀਨ ਉਨ੍ਹਾਂ ਨੂੰ ਹਜ਼ਮ ਕਰਦੀ ਹੈ। ਜੇਕਰ ਇਹ ਤਾਕਤ ਅਤੇ ਗਰਮੀ ਹਰ ਸਮੇਂ ਪੈਦਾ ਨਾ ਹੁੰਦੀ ਰਹੇ ਤਾਂ ਸਰੀਰ ਦੀ ਮਸ਼ੀਨ ਕੰਮ ਕਰਨ ਤੋਂ ਰਹਿ ਜਾਵੇ। ਖੁਰਾਕ ਤੋਂ ਇਲਾਵਾ ਹੋਰ ਕੋਈ ਮਨੁੱਖੀ ਉਪਾਵ ਮਨੁੱਖੀ-ਮਸ਼ੀਨ ਵਿਚ ਗਰਮੀ ਅਤੇ ਤਾਕਤ ਪੈਦਾ ਕਰਨ ਵਾਲੀ ਨਹੀਂ। ਸੋ ਤਾਕਤ ਦਾ ਅਸੂਲ ਮਨੁੱਖ ਦੇ ਜੀਵਨ ਦਾ ਦੂਜਾ ਅਸੂਲ ਹੈ ਜੋ ਭੋਜਨ ਤੇ ਨਿਰਭਰ ਹੈ। ਵਧੇਰੇ ਤਾਕਤ ਵਰਧਕ ਭੋਜਨ ਤੋਂ ਵਧੇਰੇ ਤਾਕਤ ਤੇ ਥੋੜ੍ਹੀ ਤਾਕਤ ਵਾਲੇ ਭੋਜਨ ਤੋਂ ਥੋੜ੍ਹੀ ਤਾਕਤ ਹਾਸਲ ਹੁੰਦੀ ਹੈ।

ਜ਼ਿਆਦਾ ਬਿਮਾਰੀਆਂ ਦਾ ਸੰਬੰਧ ਖਾਣ-ਪੀਣ ਨਾਲ ਹੁੰਦਾ ਹੈ। ਕਈ ਐਸੀਆਂ ਬਿਮਾਰੀਆਂ ਹੁੰਦੀਆਂ ਹਨ ਜੋ ਭੋਜਨ ਦੇ ਸੰਬੰਧ ਵਿਚ ਕਿਸੇ ਤਰ੍ਹਾਂ ਦੀ ਭੁੱਲ ਤੋਂ ਹੀ ਪੈਦਾ ਹੁੰਦੀਆਂ ਹਨ। ਸਭ ਰੋਗਾਂ ਨੂੰ ਦੂਰ ਕਰਨ ਲਈ ਖਾਣ ਪੀਣ ਦਾ ਵੱਡਾ ਹਿੱਸਾ ਹੁੰਦਾ ਹੈ। ਕੋਈ ਵਿਅਕਤੀ ਸੱਟ

*302 ਕਿਦਵਾਈ ਨਗਰ, ਲੁਧਿਆਣਾ।
ਫੋਨ—0161-2722281

ਲੱਗ ਗਈ ਹੋਵੇ, ਅਪ੍ਰੇਸ਼ਨ ਕਰਵਾਇਆ ਹੋਵੇ, ਖਾਣ ਦੀ ਦਵਾਈ ਲਵੇ, ਪੀਣ ਦੀ ਦਵਾਈ ਲਵੇ, ਡਾਕਟਰ ਕੋਲੋਂ ਇਹ ਜ਼ਰੂਰ ਪੁੱਛਦਾ ਹੈ, "ਖਾਣ ਬਾਰੇ ਕੀ ਹਦਾਇਤ ਹੈ?" ਰੋਗ ਨਿਵਾਰਨ ਵਿਚ ਭੋਜਨ ਦਾ ਵੱਡਾ ਹੱਥ ਹੈ। **ਦਵਾਈਆਂ ਤੁਹਾਡਾ ਭੋਜਨ ਨਹੀਂ ਹੋਣਾ ਚਾਹੀਦਾ—ਭੋਜਨ ਦਵਾਈ ਹੋਣੀ ਚਾਹੀਦੀ ਹੈ।** ਜੇ ਸਿਹਤ ਚਾਹੁੰਦੇ ਹੋ ਤਾਂ ਸਵਾਦਾਂ ਤੋਂ ਬਚਣਾ ਚਾਹੀਦਾ ਹੈ। ਬਾਜ਼ਾਰ ਦੇ ਤਿਆਰ ਕੀਤੇ ਸੁਆਦੀ ਖਾਣ ਵਾਲੇ ਪਦਾਰਥਾਂ ਵਿਚ ਖੁਰਾਕੀ ਤੱਤ ਨਾ ਦੇ ਬਰਾਬਰ ਹੁੰਦੇ ਹਨ। ਬੱਚਿਆਂ ਨੂੰ ਬਚਪਨ ਤੋਂ ਹੀ ਭੋਜਨ ਬਾਰੇ ਜਾਣਕਾਰੀ ਦੇਣੀ ਚਾਹੀਦੀ ਹੈ। ਉਨ੍ਹਾਂ ਨੂੰ ਦੁੱਧ, ਦਹੀਂ, ਪਨੀਰ, ਦਾਲਾਂ, ਫਲਾਂ ਦੇ ਰਸ, ਹਰੀਆਂ ਸਬਜ਼ੀਆਂ ਦਾ ਸੂਪ ਆਦਿ ਜ਼ਿਆਦਾ ਮਿਕਦਾਰ ਵਿਚ ਦੇਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਦੇ ਸਰੀਰਕ ਤੇ ਮਾਨਸਿਕ ਵਿਕਾਸ ਲਈ ਲੋੜੀਂਦੇ ਤੱਤ ਮਿਲਦੇ ਰਹਿਣ।

ਵੱਡੀ ਉਮਰ ਵਿਚ ਸਰੀਰ ਦਾ ਵਿਕਾਸ ਇਕ ਅਵਸਥਾ ਵਿਚ ਪਹੁੰਚ ਕੇ ਰੁਕ ਜਾਂਦਾ ਹੈ। ਦੌੜ-ਭੱਜ ਘਟ ਜਾਂਦੀ ਹੈ। ਇਸ ਉਮਰ ਵਿਚ ਭਾਰ ਬਿਲਕੁੱਲ ਨਹੀਂ ਵਧਣ ਦੇਣਾ ਚਾਹੀਦਾ। ਸੋ ਬੁਢਾਪੇ ਵਿਚ ਅਰੋਗ ਰਹਿਣ ਲਈ ਦੁੱਧ, ਦਹੀਂ, ਫਲ ਅਤੇ ਸਬਜ਼ੀਆਂ ਲੈਣੀਆਂ ਚਾਹੀਦੀਆਂ ਹਨ। ਅਨਾਜ ਦੇ ਨਾਲ ਅੰਡਾ ਜਾਂ ਪਨੀਰ ਵੀ ਲਾਭਦਾਇਕ ਹੁੰਦਾ ਹੈ। ਮਾਸ ਅਤੇ ਮੱਛੀ ਤੋਂ ਸੰਕੋਚ ਕਰਨਾ ਚਾਹੀਦਾ ਹੈ। ਮਸਾਲੇਦਾਰ ਚੀਜ਼ਾਂ ਦੀ ਵਰਤੋਂ ਨਾ ਕਰੋ। ਸਵੇਰ ਤੇ ਸ਼ਾਮ ਅੱਧਾ ਘੰਟਾ ਸੈਰ ਕਰਨੀ ਬਹੁਤ ਜ਼ਰੂਰੀ ਹੈ। ਕਈ ਆਦਮੀ ਸਿਗਰੇਟ ਤੇ ਅਲਕੋਹਲ ਦੀ ਵਰਤੋਂ ਕਰਦੇ ਹਨ, ਇਹ ਨੁਕਸਾਨਦਾਇਕ ਹੈ। ਚਟਪਟੀਆਂ ਚੀਜ਼ਾਂ ਖਾਣ ਦੀ ਬਜਾਏ ਜੇਕਰ ਵਿਟਾਮਨਾਂ ਨਾਲ ਭਰਪੂਰ ਘਰ ਵਿਚ ਤਿਆਰ ਕੀਤੀਆਂ ਚੀਜ਼ਾਂ ਖਾਧੀਆਂ ਜਾਣ ਤਾਂ ਸਿਹਤ ਜ਼ਿਆਦਾ ਤੰਦਰੁਸਤ ਰਹਿ ਸਕਦੀ ਹੈ।

ਕਈ ਹਾਲਤਾਂ ਵਿਚ ਜ਼ਿਆਦਾ ਤਾਕਤ ਦੇਣ ਵਾਲਾ ਭੋਜਨ ਦੁੱਖ ਦਾ ਕਾਰਨ ਬਣ ਜਾਂਦਾ ਹੈ। ਜਿਸ ਤਰ੍ਹਾਂ ਵਧੇਰੇ ਹਵਾ ਭਰਨ ਨਾਲ ਸਾਈਕਲ, ਸਕੂਟਰ ਜਾਂ ਕਾਰ ਦੀ ਟਿਊਬ ਫਟ ਜਾਂਦੀ ਹੈ ਇਸੇ ਤਰ੍ਹਾਂ ਉਚਿਤ ਮਾਤਰਾ ਵਿਚ ਸੰਤੁਲਿਤ ਖੁਰਾਕ ਲੈਣੀ ਚਾਹੀਦੀ ਹੈ ਨਹੀਂ ਤਾਂ...।

ਸੀ. ਐਮ. ਸੀ. ਹਸਪਤਾਲ ਦੇ ਡਾਈਟੀਸ਼ੀਅਨ ਪੂਨਮ ਅਰੋੜਾ ਨੇ ਦੱਸਿਆ ਕਿ ਦੋ ਲੜਕਿਆਂ ਨੇ 8 ਬੋਤਲਾਂ ਸੋਡਾ (ਸੋਡਾ ਬਾਈਕਾਰਬੋਨੇਟ) ਪੀਣ ਦੀ ਸ਼ਰਤ ਲਗਾਈ। ਇਕ ਲੜਕੇ ਨੇ 8 ਬੋਤਲਾਂ ਪਹਿਲੇ ਪੀ ਕੇ ਸ਼ਰਤ ਜਿੱਤ ਲਈ ਪਰ ਉਸਦੇ ਹੱਥ ਪੈਰ ਸੁੱਜ ਗਏ। ਜੋ ਕੁਝ ਖਾਏ ਉਲਟੀ ਆਏ। ਕਿਡਨੀ ਖ਼ਰਾਬ ਹੋ ਗਈ। ਸੋ ਭੋਜਨ ਵਿਚ ਕੋਈ ਪਦਾਰਥ ਬਹੁਤ ਜ਼ਿਆਦਾ ਮਾਤਰਾ ਵਿਚ ਲੈਣਾ ਹਾਨੀਕਾਰਕ ਹੋ ਸਕਦਾ ਹੈ। ਸੋ ਸਮਝਦਾਰੀ ਨਾਲ ਸੰਤੁਲਿਤ ਭੋਜਨ ਲੈਣਾ ਚਾਹੀਦਾ ਹੈ। **ਸੰਤੁਲਿਤ ਖੁਰਾਕ ਦਾ ਅਰਥ ਹੈ ਸਰੀਰਕ ਸ਼ਕਤੀ ਨੂੰ ਕਾਇਮ-ਦਾਇਮ ਰੱਖਣ ਲਈ ਵੱਖ-ਵੱਖ ਤਰ੍ਹਾਂ ਦੀ ਰਲੀ ਮਿਲੀ ਖੁਰਾਕ।** ਕੋਈ ਇਕੱਲਾ ਪਦਾਰਥ ਆਪਣੇ ਆਪ ਵਿਚ ਕਿਤਨਾ ਗੁਣਕਾਰੀ ਕਿਉਂ ਨਾ ਹੋਵੇ, ਸੰਪੂਰਨ ਖੁਰਾਕ ਦੀ ਜਗ੍ਹਾ ਨਹੀਂ ਲੈ ਸਕਦਾ। ਸਗੋਂ ਉਸਦੀ ਵਧੇਰੇ ਵਰਤੋਂ ਹਾਨੀਕਾਰਕ ਹੁੰਦੀ ਹੈ। ਜ਼ਿਆਦਾ ਫਾਸਟ ਫੂਡ ਖਾਣ ਨਾਲ ਜੇਬ ਹਲਕੀ ਤੇ ਪੇਟ ਭਾਰਾ ਹੁੰਦਾ ਹੈ, ਫਿਰ ਡਾਕਟਰ ਕੋਲ ਇਲਾਜ ਤੇ ਦਵਾਈਆਂ ਨਾਲ ਜੇਬ ਖਾਲੀ ਹੋਵੇਗੀ।

**ਅੱਛੇ ਭੋਜਨ ਬਾਰੇ ਕੁਝ ਸੁਝਾਅ**

☛ ਜ਼ਿਆਦਾ ਤਲਿਆ ਭੋਜਨ ਨਾ ਕਰੋ।

☛ ਰਾਤ ਦਾ ਹਲਕਾ ਭੋਜਨ ਵਜ਼ਨ ਘਟਾਉਣ ਵਿਚ ਸਹਾਇਕ ਹੁੰਦਾ ਹੈ।

☛ ਭੁੱਖ ਨੂੰ ਕੁਦਰਤ ਵਲੋਂ ਖਾਣ ਦੀ ਘੰਟੀ ਸਮਝਣਾ ਚਾਹੀਦਾ ਹੈ ਕਿਉਂਕਿ ਭੁੱਖ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਮਿਹਦਾ ਤੇ ਜਿਗਰ ਆਪਣਾ ਪਹਿਲਾ ਕਾਰਜ ਪੂਰਾ ਕਰ ਚੁੱਕੇ ਹਨ ਤੇ ਹੁਣ ਤਾਜ਼ੇ ਭੋਜਨ ਲਈ ਤਿਆਰ ਹਨ। ਨਾ ਤਾਂ ਭੁੱਖੇ ਰਹੋ ਤੇ ਨਾ ਹੀ ਜ਼ਿਆਦਾ (ਤੂੜ ਕੇ) ਖਾਉ।

☛ ਖਾਣਾ ਪਕਾਉਣ ਲਈ ਨਾਨਸਟਿਕ ਬਰਤਨਾਂ ਦਾ ਪ੍ਰਯੋਗ ਕਰੋ। ਜਿਸ ਵਿਚ ਖਾਣਾ ਪਕਾਉਣ ਵੇਲੇ ਤੇਲ ਜਾਂ ਘਿਉ ਦਾ ਘੱਟ ਤੋਂ ਘੱਟ ਪ੍ਰਯੋਗ ਹੋਵੇ।

☛ ਕਣਕ ਦੇ ਆਟੇ ਨੂੰ ਜ਼ਿਆਦਾ ਬਰੀਕ ਨਾ ਪਿਸਵਾਉ ਤੇ ਨਾ ਹੀ ਉਸਨੂੰ ਚੋਕਰ ਰਹਿਤ ਕਰੋ। ਇਸ ਤਰ੍ਹਾਂ ਰੇਸ਼ੇ ਤੇ ਪੌਸ਼ਟਿਕਤਾ ਖ਼ਤਮ ਹੋ ਜਾਂਦੀ ਹੈ।

☛ ਸਿਗਰਟ ਤੇ ਅਲਕੋਹਲ ਦੀ ਵਰਤੋਂ ਬਹੁਤ ਨੁਕਸਾਨਦਾਇਕ ਹੈ।

☛ ਦੰਦ ਗਏ ਤਾਂ ਸਵਾਦ ਗਿਆ। ਦੰਦਾਂ ਦੀ ਸਮੁੱਚੀ ਦੇਖਭਾਲ ਕਰੋ। ਨਹੁੰਆਂ ਦੀ ਸਫ਼ਾਈ ਰੱਖੋ।

☛ ਰਾਤ ਦੇ ਖਾਣੇ ਵਿਚ ਜ਼ਿਆਦਾ ਪ੍ਰੋਟੀਨ ਕਾਰਬੋਹਾਈਡਰੇਟ ਵਾਲੇ ਭੋਜਨ ਤੋਂ ਬਚੋ।

☛ ਸਲਾਦ, ਕੱਚੀਆਂ ਸਬਜ਼ੀਆਂ ਤੇ ਫਲਾਂ ਦਾ ਖਾਣ ਪੀਣ ਵਿਚ ਭਰਪੂਰ ਇਸਤੇਮਾਲ ਕਰੋ। ਸਲਾਦ ਆਸਾਨੀ ਨਾਲ ਪਚਣਯੋਗ ਖੁਰਾਕ ਹੈ।

☛ ਮਿਠਾਈਆਂ ਦਾ ਸੇਵਨ ਕਦੀ-ਕਦੀ ਤੇ ਘੱਟ ਤੋਂ ਘੱਟ ਕਰੋ।

☛ ਭੋਜਨ ਵਿਚ ਜ਼ਿਆਦਾ ਨਮਕ ਨਾ ਲਉ।

☛ ਰੋਟੀ ਕਾਹਲੀ ਨਾਲ ਨਾ ਖਾਉ। ਖਾਣਾ ਚੰਗੀ ਤਰ੍ਹਾਂ ਚਿੱਥ ਕੇ ਖਾਧਾ ਜਾਵੇ। ਹਾਜ਼ਮਾ, ਸਿਹਤ, ਤਾਕਤ ਅਤੇ ਤੰਦਰੁਸਤੀ ਸਭ ਕੁਝ ਚਿੱਥਣ ਤੇ ਹੀ ਨਿਰਭਰ ਹੈ।

☛ ਕੁਝ ਲੋਕ ਖਾਣਾ ਖਾਂਦੇ ਵਕਤ ਮੱਥੇ ਤੇ ਤਿਊੜੀਆਂ ਚੜ੍ਹਾਈ ਰੱਖਦੇ ਹਨ। ਚਿੰਤਾ, ਕ੍ਰੋਧ, ਰੁੱਸ ਜਾਣਾ ਇਕ ਤਰ੍ਹਾਂ ਦੀ ਗਰਮੀ ਤੇ ਤੇਜ਼ਾਬੀ ਟਾਕਸੀਨ ਪੈਦਾ ਕਰਦੇ ਹਨ। ਸੋ ਖਾਂਦੇ ਸਮੇਂ ਪ੍ਰਸੰਨ ਤੇ ਨਿਸ਼ਚਿੰਤ ਰਹਿਣਾ ਚਾਹੀਦਾ ਹੈ।

☛ ਖਾਣਾ ਖਾਣ ਸਮੇਂ ਸਿੱਧੇ ਬੈਠੋ। ਕਦੇ ਵੀ ਝੁਕ ਕੇ ਨਾ ਬੈਠੋ। ਚਮਚ ਜਾਂ ਕਾਂਟੇ ਆਦਿ ਨਾਲ ਖਾਣਾ ਉੱਪਰ ਤੱਕ (ਆਪਣੇ ਮੂੰਹ ਤੱਕ) ਲਿਆਉ। ਆਪਣਾ ਮੂੰਹ ਚੱਮਚ ਤੱਕ ਨਾ ਝੁਕਾਉ।

ਦਸਮ ਪਿਤਾ ਦੀ ਸਿਫ਼ਤ-ਸਾਲਾਹ

# ਅਜ਼ ਸਲਤਨਤਿ ਦਹੱਮ (ਗੰਜ-ਨਾਮਾ)

**ਭਾਈ ਨੰਦ ਲਾਲ ਸਿੰਘ ਜੀ**

**ਨਾਸਰੋ ਮਨਸੂਰ ਗੁਰੁ ਗੋਬਿੰਦ ਸਿੰਘ ॥**
**ਏਜ਼ਦੀ ਮਨਜ਼ੂਰ ਗੁਰੁ ਗੋਬਿੰਦ ਸਿੰਘ ॥ ੧੦੫ ॥**

ਗੁਰੂ ਗੋਬਿੰਦ ਸਿੰਘ ਹੋਰਨਾਂ ਦਾ ਮਦਦਗਾਰ ਹੈ ਅਤੇ ਉਨ੍ਹਾਂ ਨੂੰ ਵਾਹਿਗੁਰੂ ਦੀ ਮਦਦ ਪ੍ਰਾਪਤ ਹੈ।

**ਹੱਕ ਰਾ ਗੰਜੂਰ ਗੁਰੁ ਗੋਬਿੰਦ ਸਿੰਘ ॥**
**ਜੁਮਲਾ ਫ਼ੈਜ਼ੇ ਨੂਰ ਗੁਰੁ ਗੋਬਿੰਦ ਸਿੰਘ ॥ ੧੦੬ ॥**

ਗੁਰੂ ਗੋਬਿੰਦ ਸਿੰਘ ਜੀ ਵਾਹਿਗੁਰੂ ਦੇ ਖ਼ਜ਼ਾਨਚੀ ਹਨ ਅਤੇ ਰੂਹਾਨੀ ਬਖ਼ਸ਼ਿਸ਼ ਦੇ ਮਾਲਕ ਹਨ।

**ਹੱਕ ਹੱਕ ਆਗਾਹ ਗੁਰੁ ਗੋਬਿੰਦ ਸਿੰਘ ॥**
**ਸ਼ਾਹਿ ਸ਼ਾਹਿਨਸ਼ਾਹ ਗੁਰੁ ਗੋਬਿੰਦ ਸਿੰਘ ॥ ੧੦੭ ॥**

ਕਲਗੀਧਰ ਜੀ ਵਾਹਿਗੁਰੂ ਦੇ ਚੰਗੇ ਜਾਣੂ ਹਨ ਅਤੇ ਸ਼ਹਿਨਸ਼ਾਹਾਂ ਦੇ ਵੀ ਸ਼ਾਹ ਹਨ।

**ਬਰ ਦੋ ਆਲਮ ਸ਼ਾਹ ਗੁਰੁ ਗੋਬਿੰਦ ਸਿੰਘ ॥**
**ਖ਼ਸਮ ਰਾ ਜਾਂ ਕਾਹ ਗੁਰੁ ਗੋਬਿੰਦ ਸਿੰਘ ॥ ੧੦੮ ॥**

ਦੋਹਾਂ ਜਹਾਨਾਂ ਦੇ ਪਾਤਸ਼ਾਹ ਹਨ ਅਤੇ ਵੈਰੀਆਂ ਨੂੰ ਜੀਣ ਦੀ ਸੰਸਾ ਪਾ ਦੇਣ ਵਾਲੇ ਯੋਧੇ ਹਨ।

**ਫ਼ਾਇਜ਼ੁਲ ਅਨਵਾਰ ਗੁਰੁ ਗੋਬਿੰਦ ਸਿੰਘ ॥**
**ਕਾਸ਼ਫੁਲ ਅਸਰਾਰ ਗੁਰੁ ਗੋਬਿੰਦ ਸਿੰਘ ॥ ੧੦੯ ॥**

ਦਸਮੇਸ਼ ਜੀ ਬਖ਼ਸ਼ਿਸ਼ ਦਾ ਨੂਰ ਦੇਣ ਵਾਲੇ ਅਤੇ (ਕਰਤਾਰ ਦੇ) ਭੇਤ ਦੱਸਣ ਵਾਲੇ ਹਨ।

**ਆਲਿਮ-ਅਲ ਅਸਤਾਰ ਗੁਰੁ ਗੋਬਿੰਦ ਸਿੰਘ ॥**
**ਅਬਰਿ ਰਹਿਮਤ ਬਾਰ ਗੁਰੁ ਗੋਬਿੰਦ ਸਿੰਘ ॥ ੧੧੦ ॥**

ਸਤਿਗੁਰੂ ਸਭ ਦੇ ਪਾਪਾਂ ਤੇ ਪਰਦੇ ਪਾਉਣ ਵਾਲੇ ਅਤੇ ਮਿਹਰਾਂ ਦੇ ਬੱਦਲ ਹਨ।

**ਮੁਕਬਲੋ ਮਕਬੂਲ ਗੁਰੁ ਗੋਬਿੰਦ ਸਿੰਘ ॥**
**ਵਾਸਲੋ ਮੌਸੂਲ ਗੁਰੁ ਗੋਬਿੰਦ ਸਿੰਘ ॥ ੧੧੧ ॥**

ਪ੍ਰਵਾਨ ਹੋਇਆਂ 'ਚੋਂ ਪ੍ਰਵਾਨ ਸਤਿਗੁਰੂ ਅਤੇ ਵਾਹਿਗੁਰੂ ਤੱਕ ਪਹੁੰਚਿਆ ਹੋਇਆ ਹੈ।

**ਜਾਂ ਫ਼ਰੋਜ਼ਿ ਦਹਰ ਗੁਰੁ ਗੋਬਿੰਦ ਸਿੰਘ ॥**
**ਫ਼ੈਜ਼ਿ ਹੱਕ ਰਾ ਬਹਰ ਗੁਰੁ ਗੋਬਿੰਦ ਸਿੰਘ ॥ ੧੧੨ ॥**

ਸਤਿਗੁਰੂ ਆਤਮਕ ਗਿਆਨ ਦੀ ਨਦੀ ਹੈ ਅਤੇ ਰੱਬੀ ਬਖ਼ਸ਼ਿਸ਼ਾਂ ਦਾ ਸਾਗਰ।

**ਹੱਕ ਰਾ ਮਹਬੂਬ ਗੁਰੁ ਗੋਬਿੰਦ ਸਿੰਘ ॥**
**ਤਾਲਬੋ ਮਤਲੂਬ ਗੁਰੁ ਗੋਬਿੰਦ ਸਿੰਘ ॥ ੧੧੩ ॥**

ਰੱਬ ਦਾ ਪਿਆਰਾ ਹੈ ਸਤਿਗੁਰੂ। ਉਹ ਹਰੀ ਦੇ ਖੋਜੀ (ਆਸ਼ਕ) ਵੀ ਹਨ ਅਤੇ ਮਾਸ਼ੂਕ ਵੀ।

**ਤੇਗ਼ ਰਾ ਫ਼ੱਤਾਹ ਗੁਰੁ ਗੋਬਿੰਦ ਸਿੰਘ ॥**
**ਜਾਨੋ ਦਿਲ ਰਾ ਰਾਹ ਗੁਰੁ ਗੋਬਿੰਦ ਸਿੰਘ ॥ ੧੧੪ ॥**

ਗੁਰੂ ਗੋਬਿੰਦ ਸਿੰਘ ਜੀ ਤਲਵਾਰ ਦੇ ਧਨੀ ਹਨ ਅਤੇ ਘਟ ਘਟ ਦੀ ਜਾਣਨਹਾਰੇ ਹਨ।

**ਸਾਹਿਬੇ ਇਕਲੀਲ ਗੁਰੁ ਗੋਬਿੰਦ ਸਿੰਘ ॥**
**ਜ਼ਿੱਲੇ ਹੱਕ ਤਜ਼ਲੀਲ ਗੁਰੁ ਗੋਬਿੰਦ ਸਿੰਘ ॥ ੧੧੫ ॥**

ਕਲਗੀਆਂ ਵਾਲਾ ਤਾਜ ਦਾ ਮਾਲਕ ਹੈ ਅਤੇ ਉਨ੍ਹਾਂ ਉੱਤੇ ਪ੍ਰਭੂ ਦੀ ਛਾਂ ਹੈ।

**ਖ਼ਾਜ਼ਨੇ ਹਰ ਗੰਜ ਗੁਰੁ ਗੋਬਿੰਦ ਸਿੰਘ ॥**
**ਮਰਹਮੇ ਹਰ ਰੰਜ ਗੁਰੁ ਗੋਬਿੰਦ ਸਿੰਘ ॥ ੧੧੬ ॥**

ਉਹ ਸਾਰੇ ਰੱਬੀ ਖ਼ਜ਼ਾਨਿਆਂ ਦੇ ਖ਼ਜ਼ਾਨਚੀ ਹਨ ਅਤੇ ਸਭ ਦੁੱਖਾਂ ਦਾ ਦਾਰੂ ਹਨ।

**ਦਾਵਰਿ ਆਫ਼ਾਕ ਗੁਰੁ ਗੋਬਿੰਦ ਸਿੰਘ ॥**
**ਹਰ ਦੋ ਆਲਮ ਤਾਕ ਗੁਰੁ ਗੋਬਿੰਦ ਸਿੰਘ ॥ ੧੧੭ ॥**

ਸੰਸਾਰ ਦਾ ਮਾਲਕ ਹੈ ਗੁਰੂ ਗੋਬਿੰਦ ਸਿੰਘ, ਤੇ ਦੋਹਾਂ ਜਹਾਨਾਂ ਵਿਚ ਇਕੋ ਇਕ ਉਹੋ ਲਾਸਾਨੀ ਹਨ।

**ਹੱਕ ਖ਼ੁਦ ਵੱਸਾਫ਼ਿ ਗੁਰੁ ਗੋਬਿੰਦ ਸਿੰਘ ॥**
**ਬਰਤਰੀਂ ਔਸਾਫ਼ਿ ਗੁਰੁ ਗੋਬਿੰਦ ਸਿੰਘ ॥ ੧੧੮ ॥**

ਖ਼ੁਦਾ ਆਪ ਉਸਤਤ ਕਰਦਾ ਹੈ ਸਤਿਗੁਰੂ ਦੀ, ਉਹ ਵੱਡਿਆਂ ਗੁਣਾਂ ਵਾਲੇ ਹਨ।

**ਖ਼ਾਸਗਾਂ ਦਰ ਪਾਇ ਗੁਰੁ ਗੋਬਿੰਦ ਸਿੰਘ ॥**
**ਕੁਦਸੀਆਂ ਬਾਰਾਇ ਗੁਰੁ ਗੋਬਿੰਦ ਸਿੰਘ ॥ ੧੧੯ ॥**

ਖ਼ਾਸ ਕਬੂਲੇ ਹੋਏ ਲੋਕ ਚਰਨਾਂ ਤੇ ਡਿੱਗਦੇ ਹਨ, ਅਤੇ ਦੇਵਤੇ ਵੀ ਉਪਦੇਸ਼ ਲੈਂਦੇ ਹਨ ਉਨ੍ਹਾਂ ਤੋਂ।

**ਮੁਕਬਲਾਂ ਮੱਦਾਹਿ ਗੁਰੁ ਗੋਬਿੰਦ ਸਿੰਘ ॥**
**ਜਾਨੋ ਦਿਲ ਰਾ ਰਾਹ ਗੁਰੁ ਗੋਬਿੰਦ ਸਿੰਘ ॥ ੧੨੦ ॥**

ਪਰਵਾਨ ਹੋਏ ਸਤਿਗੁਰੂ ਦੀ ਕੀਰਤੀ ਕਰਦੇ ਹਨ; ਸਤਿਗੁਰੂ ਘਟ ਘਟ ਦੇ ਜਾਨਣਹਾਰ ਹਨ।

**ਲਾ-ਮਕਾਂ ਪਾਬੋਸਿ ਗੁਰੁ ਗੋਬਿੰਦ ਸਿੰਘ ॥**
**ਬਰ ਦੋ ਆਲਮ ਕੋਸਿ ਗੁਰੁ ਗੋਬਿੰਦ ਸਿੰਘ ॥ ੧੨੧ ॥**

ਬੈਕੁੰਠ ਵੀ ਚਰਨ ਚੁੰਮਦਾ ਹੈ। ਦੋਹਾਂ ਜਹਾਨਾਂ ਤੇ ਉਨ੍ਹਾਂ ਦਾ ਡੰਕਾ ਵੱਜਦਾ ਹੈ।

**ਸਲੁਸ ਹਮ ਮਾਹਕੂਮਿ ਗੁਰੁ ਗੋਬਿੰਦ ਸਿੰਘ ॥**
**ਰੁਬਾਅ ਹਮ ਮਖ਼ਤੂਮਿ ਗੁਰੁ ਗੋਬਿੰਦ ਸਿੰਘ ॥ ੧੨੨ ॥**

'ਸੁਲਸ' ਤਿੰਨੇ ਲੋਕ ਉਹਨਾਂ ਦੇ ਅਧੀਨ ਹਨ ਅਤੇ ਸਾਰੇ ਸੰਸਾਰ ਤੇ ਉਨ੍ਹਾਂ (ਦੇ ਹੁਕਮ) ਦੀ ਮੁਹਰ ਹੈ।

**ਸੁਦਸ ਹਲਕਾ ਬਗੋਸ਼ਿ ਗੁਰੁ ਗੋਬਿੰਦ ਸਿੰਘ ॥**
**ਦੁਸ਼ਮਨ ਅਫ਼ਗਨ ਜੋਸ਼ਿ ਗੁਰੁ ਗੋਬਿੰਦ ਸਿੰਘ ॥ ੧੨੩ ॥**

'ਸੁਦਸ' (ਛੇਵਾਂ ਹਿੱਸਾ) ਵੀ ਸਤਿਗੁਰਾਂ ਦਾ ਸੇਵਕ ਹੈ, ਉਹ ਵੈਰੀ ਦਾ ਜੋਸ਼ ਮੱਠਾ ਕਰ ਦੇਣ ਵਾਲੇ ਹਨ।

**ਖ਼ਾਲਸੋ ਬੇਕੀਨਾ ਗੁਰੁ ਗੋਬਿੰਦ ਸਿੰਘ ॥**
**ਹੱਕ ਹੱਕ ਆਈਨਾ ਗੁਰੁ ਗੋਬਿੰਦ ਸਿੰਘ ॥ ੧੨੪ ॥**

ਉਹ ਸੱਚੇ ਵਾਹਿਗੁਰੂ ਨੂੰ ਸਮਝਣ ਵਾਲੇ ਹਨ; ਉਹ ਬਾਦਸ਼ਾਹ ਵੀ ਹਨ ਤੇ ਫ਼ਕੀਰ ਵੀ।

**ਹੱਕ ਹੱਕ ਅੰਦੇਸ਼ ਗੁਰੁ ਗੋਬਿੰਦ ਸਿੰਘ ॥**
**ਬਾਦਸ਼ਾਹ ਦਰਵੇਸ਼ ਗੁਰੁ ਗੋਬਿੰਦ ਸਿੰਘ ॥ ੧੨੫ ॥**

ਪਵਿੱਤਰ ਅਤੇ ਨਿਰਵੈਰ ਹਨ ਸਤਿਗੁਰੂ; ਉਹ ਸੱਚੇ ਵਾਹਿਗੁਰੂ ਨੂੰ ਦਿਖਾਣ ਵਾਲੇ ਸ਼ੀਸ਼ਾ ਹਨ।

**ਮੁਕਰਮੁਲ-ਫ਼ੱਜ਼ਾਲ ਗੁਰੁ ਗੋਬਿੰਦ ਸਿੰਘ ॥**
**ਮੁਨਿਅਮ-ਅਲ-ਮੁਤਆਲ ਗੁਰੁ ਗੋਬਿੰਦ ਸਿੰਘ ॥ ੧੨੬ ॥**

ਬਖ਼ਸ਼ਸ਼ ਅਤੇ ਬਜ਼ੁਰਗੀ ਵਾਲਾ ਸਤਿਗੁਰੂ ਹੈ, ਉਹ ਵੱਡੀਆਂ ਦਾਤਾਂ ਦੇਣ ਵਾਲਾ ਹੈ।

**ਕਾਰਮੁਲ-ਕੱਰਾਮ ਗੁਰੁ ਗੋਬਿੰਦ ਸਿੰਘ ॥**
**ਰਾਹਮ-ਅਲ-ਰਹਾਮ ਗੁਰੁ ਗੋਬਿੰਦ ਸਿੰਘ ॥ ੧੨੭॥**

ਕਲਗੀਧਰ ਪਿਤਾ ਦਾਤਿਆਂ ਦਾ ਦਾਤਾ ਹੈ ਅਤੇ ਮਿਹਰਬਾਨ।

**ਨਾਇਮੁਲ-ਮੁਨੀਆਮ ਗੁਰੁ ਗੋਬਿੰਦ ਸਿੰਘ ॥**
**ਫ਼ਾਹਿਮੁਲ-ਫ਼ੱਹਾਮ ਗੁਰੁ ਗੋਬਿੰਦ ਸਿੰਘ ॥ ੧੨੮ ॥**

ਬਖ਼ਸ਼ਸ਼ਾਂ ਕਰਨ ਵਾਲਿਆਂ ਨੂੰ ਬਖ਼ਸ਼ਸ਼ ਕਰਨ ਵਾਲਾ ਹੈ ਅਤੇ ਦਾਨਿਆਂ ਤੋਂ ਦਾਨਾ ਹੈ।

**ਦਾਇਮੋ ਪਾਇੰਦਹ ਗੁਰੁ ਗੋਬਿੰਦ ਸਿੰਘ ॥**
**ਫ਼ੱਰਖ਼ੋ ਫ਼ਰਖੰਦਹ ਗੁਰੁ ਗੋਬਿੰਦ ਸਿੰਘ ॥ ੧੨੯ ॥**

ਗੁਰੂ ਗੋਬਿੰਦ ਸਿੰਘ ਜੀ ਸਦਾ ਸਲਾਮਤ ਅਤੇ ਅਟੱਲ ਹਨ, ਉਹ ਸੁਹਣਾ ਹੈ ਤੇ ਮੁਬਾਰਕ।

**ਫ਼ੈਜ਼ਿ ਸੁਬਹਾਂ ਜ਼ਾਤਿ ਗੁਰੁ ਗੋਬਿੰਦ ਸਿੰਘ ॥**
**ਨੂਰਿ ਹੱਕ ਲਮਆਤਿ ਗੁਰੁ ਗੋਬਿੰਦ ਸਿੰਘ ॥ ੧੩੦ ॥**

ਸਤਿਗੁਰੂ ਦੀ ਹਸਤੀ ਰੱਬੀ ਬਖ਼ਸ਼ਸ਼ ਵਾਲੀ ਹੈ ਅਤੇ ਉਹ ਅਕਾਲੀ ਜੋਤ ਦਾ ਚਮਤਕਾਰਾ ਹਨ।

**ਸਾਮਆਨੇ ਨਾਮ ਗੁਰੁ ਗੋਬਿੰਦ ਸਿੰਘ ॥**
**ਹੱਕ ਬੀਂ ਜ਼ਿ ਇਨਆਮ ਗੁਰੁ ਗੋਬਿੰਦ ਸਿੰਘ ॥ ੧੩੧ ॥**

ਗੁਰੂ ਜੀ ਦਾ ਨਾਮ ਸੁਣਨ ਵਾਲੇ, ਵਾਹਿਗੁਰੂ ਦੇ ਵੇਖਣ ਵਾਲੇ ਹੋ ਗਏ, ਉਹਨਾਂ ਦੀ ਮਿਹਰ ਨਾਲ।

**ਵਾਸਫ਼ਾਨਿ ਜ਼ਾਤਿ ਗੁਰੁ ਗੋਬਿੰਦ ਸਿੰਘ ॥**
**ਵਾਸਲ ਅਜ਼ ਬਰਕਾਤਿ ਗੁਰੁ ਗੋਬਿੰਦ ਸਿੰਘ ॥ ੧੩੨ ॥**

ਕਲਗੀਧਰ ਜੀ ਗੁਣਾਂ ਦੀ ਮੂਰਤੀ ਹਨ ਅਤੇ ਉਹ ਰਿਧੀਆਂ-ਸਿਧੀਆਂ ਵਿਚ ਅਭੇਦ ਹੋਏ ਹਨ।

**ਰਾਕਮਾਨਿ ਵਸਫ਼ਿ ਗੁਰੁ ਗੋਬਿੰਦ ਸਿੰਘ ॥**
**ਨਾਮਵਰ ਅਜ਼ ਲੁਤਫ਼ਿ ਗੁਰੁ ਗੋਬਿੰਦ ਸਿੰਘ ॥ ੧੩੩ ॥**

ਗੁਰੂ ਪਾਤਸ਼ਾਹ ਦੇ ਗੁਣ ਗਾਉਣ ਵਾਲੇ ਉਸ ਦੀ ਮਿਹਰ ਨਾਲ ਵਰੋਸਾਏ ਗਏ।

**ਨਾਜ਼ਰਾਨਿ ਰੂਇ ਗੁਰੁ ਗੋਬਿੰਦ ਸਿੰਘ ॥**
**ਮਸਤਿ ਹੱਕ ਦਰ ਕੂਇ ਗੁਰੁ ਗੋਬਿੰਦ ਸਿੰਘ ॥ ੧੩੪ ॥**

ਜਿਨ੍ਹਾਂ ਸਤਿਗੁਰਾਂ ਦਾ ਦਰਸ਼ਨ ਕੀਤਾ ਉਹ ਉਸ ਦੀ ਗਲੀ ਵਿਚ ਮਸਤਾਨੇ ਹੋ ਗਏ।

**ਖ਼ਾਕ ਬੋਸਿ ਪਾਏ ਗੁਰੁ ਗੋਬਿੰਦ ਸਿੰਘ ॥**
**ਮੁਕਬਲ ਅਜ਼ ਆਲਾਏ ਗੁਰੁ ਗੋਬਿੰਦ ਸਿੰਘ ॥ ੧੩੫ ॥**

ਦਸਮੇਸ਼ ਜੀ ਦੀ ਚਰਨ ਧੂੜ ਚੁੰਮਣ ਵਾਲੇ, ਉਹਨਾਂ ਦੀਆਂ ਬਖ਼ਸ਼ਿਸ਼ਾਂ ਨਾਲ ਵਰੋਸਾਏ ਗਏ।

**ਕਾਦਿਰੇ ਹਰ ਕਾਰ ਗੁਰੁ ਗੋਬਿੰਦ ਸਿੰਘ ॥**
**ਬੇਕਸਾਂ ਰਾ ਯਾਰ ਗੁਰੁ ਗੋਬਿੰਦ ਸਿੰਘ ॥ ੧੩੬ ॥**

ਹਰ ਕਾਰਜ ਦੇ ਕਰਤਾ ਹਨ ਸਤਿਗੁਰੂ, ਅਤੇ ਉਹ ਨਿਤਾਣਿਆਂ ਦੇ ਸਹਾਈ ਹਨ।

**ਸਾਜਦੋ ਮਸਜੂਦ ਗੁਰੁ ਗੋਬਿੰਦ ਸਿੰਘ ॥**
**ਜੁਮਲਾ ਫ਼ੈਜ਼ੋ ਜੂਦ ਗੁਰੁ ਗੋਬਿੰਦ ਸਿੰਘ ॥ ੧੩੭ ॥**

ਆਪ ਸਿਜਦਾ ਕਰਨ ਵਾਲੇ ਅਤੇ ਸਭ ਤੋਂ ਸਿਜਦਾ ਕਰਾਉਣ ਵਾਲੇ, ਸਭ ਮਿਹਰਾਂ ਦੇ ਪੁੰਜ ਹਨ।

**ਸਰਵਰਾਂ ਰਾ ਤਾਜ ਗੁਰੁ ਗੋਬਿੰਦ ਸਿੰਘ ॥**
**ਬਰਤਰੀਂ ਮਿਆਰਾਜ ਗੁਰੁ ਗੋਬਿੰਦ ਸਿੰਘ ॥ ੧੩੮ ॥**

ਗੁਰੂ ਗੋਬਿੰਦ ਸਿੰਘ ਜੀ ਸਰਦਾਰਾਂ ਦਾ ਤਾਜ ਹਨ, ਉਹ ਉੱਚਿਆਂ ਤੋਂ ਉੱਚੇ ਹਨ।

**ਅਸ਼ਰ ਕੁਦਸੀ ਰਾਮਿ ਗੁਰੁ ਗੋਬਿੰਦ ਸਿੰਘ ॥**
**ਵਾਸਫ਼ਿ ਅਕਰਾਮਿ ਗੁਰੁ ਗੋਬਿੰਦ ਸਿੰਘ ॥ ੧੩੯ ॥**

ਵੱਡੇ-ਵੱਡੇ ਦੇਵਤੇ ਵੀ ਉਹਨਾਂ ਦੇ ਸੇਵਕ ਹਨ ਅਤੇ ਉਹ ਸਤਿਗੁਰੂ ਦੀ ਸਿਫ਼ਤ ਕਰਦੇ ਹਨ।

**ਉੱਮਿ ਕਦਸ ਬੱਕਾਰਿ ਗੁਰੁ ਗੋਬਿੰਦ ਸਿੰਘ ॥**
**ਗ਼ਾਸ਼ੀਆ ਬਰਦਾਰਿ ਗੁਰੁ ਗੋਬਿੰਦ ਸਿੰਘ ॥ ੧੪੦ ॥**

ਸ੍ਰੇਸ਼ਟ ਦੇਵੀਆਂ ਵੀ ਸਤਿਗੁਰੂ ਦੇ ਹੁਕਮ ਵਿਚ ਹਨ ਅਤੇ ਉਹ ਉਨ੍ਹਾਂ ਦੀਆਂ ਝਾੜੂ-ਬਰਦਾਰ ਹਨ।

**ਕਦਰੋ ਕੁਦਰਤ ਪੇਸ਼ਿ ਗੁਰੁ ਗੋਬਿੰਦ ਸਿੰਘ ॥**
**ਇਨਕੀਆਦ ਅੰਦੇਸ਼ਿ ਗੁਰੁ ਗੋਬਿੰਦ ਸਿੰਘ ॥ ੧੪੧ ॥**

ਕੁਦਰਤ ਵੀ ਸਤਿਗੁਰੂ ਦਾ ਸਤਿਕਾਰ ਕਰਦੀ ਹੈ (ਪਰ ਆਪ) ਉਹ ਵਾਹਿਗੁਰੂ ਦੇ ਦਾਸ ਹਨ।

**ਤਿਸਾਅ ਉਲਵੀ ਖ਼ਾਕਿ ਗੁਰੁ ਗੋਬਿੰਦ ਸਿੰਘ ॥**
**ਚਾਕਰਿ ਚਾਲਾਕਿ ਗੁਰੁ ਗੋਬਿੰਦ ਸਿੰਘ ॥ ੧੪੨ ॥**

ਨੌਂ ਖੰਡ ਵੀ ਸਤਿਗੁਰੂ ਦੀ ਚਰਨ-ਧੂੜ ਹਨ ਅਤੇ ਸਤਿਗੁਰੂ ਜੀ ਦੇ ਹੁਸ਼ਿਆਰ ਸੇਵਾਦਾਰ ਹਨ।

ਤਖ਼ਤਿ ਬਾਲਾ ਜ਼ੇਰਿ ਗੁਰੁ ਗੋਬਿੰਦ ਸਿੰਘ ॥
ਲਾ ਮਕਾਨੇ ਸੈਰ ਗੁਰੁ ਗੋਬਿੰਦ ਸਿੰਘ ॥ ੧੪੩ ॥

ਉੱਚਾ ਤਖ਼ਤ ਸਤਿਗੁਰੂ ਦੇ ਹੇਠ ਹੈ ਅਤੇ ਹਰੀ ਦੀ ਦਰਗਾਹ ਵਿਚ ਪਹੁੰਚ ਰੱਖਣ ਵਾਲੇ ਹਨ।

ਬਰਤਰ ਅਜ਼ ਹਰ ਕਦਰ ਗੁਰੁ ਗੋਬਿੰਦ ਸਿੰਘ ॥
ਜਾਵਿਦਾਨੀ ਸਦਰ ਗੁਰੁ ਗੋਬਿੰਦ ਸਿੰਘ ॥ ੧੪੪ ॥

ਸਤਿਗੁਰੂ ਹਰ ਗੁਣ ਵਿਚ ਸ੍ਰੇਸ਼ਟ ਹਨ ਅਤੇ ਉਹ ਅਟੱਲ ਪ੍ਰਧਾਨ ਹਨ।

ਆਲਮੇ ਰੌਸ਼ਨ ਜ਼ਿ ਗੁਰੁ ਗੋਬਿੰਦ ਸਿੰਘ ॥
ਜਾਨੋ ਦਿਲ ਗੁਲਸ਼ਨ ਜ਼ਿ ਗੁਰੁ ਗੋਬਿੰਦ ਸਿੰਘ ॥ ੧੪੫ ॥

ਸਤਿਗੁਰਾਂ ਤੋਂ ਸੰਸਾਰ ਰੌਸ਼ਨ ਹੈ ਅਤੇ ਦੇਹ ਤੇ ਆਤਮਾ ਸਤਿਗੁਰਾਂ ਤੋਂ ਹੀ ਖਿੜੇ ਹੋਏ ਹਨ।

ਰੋਜ਼ ਅਫ਼ਜ਼ੂੰ ਜਾਹਿ ਗੁਰੁ ਗੋਬਿੰਦ ਸਿੰਘ ॥
ਜ਼ੇਬ ਤਖ਼ਤੋ ਗਾਹਿ ਗੁਰੁ ਗੋਬਿੰਦ ਸਿੰਘ ॥ ੧੪੬ ॥

ਸਤਿਗੁਰਾਂ ਦੀ ਤਰੱਕੀ ਦਿਨ ਦੁਗਣੀ ਹੈ ਅਤੇ ਉਹ (ਸਭ ਰਾਜਾਂ) ਦੇ ਤਖ਼ਤਾਂ ਦੀ ਸੁਹੱਪਣ ਹਨ।

ਮੁਰਸ਼ਦੁਲ ਦਾਰੈਨ ਗੁਰੁ ਗੋਬਿੰਦ ਸਿੰਘ ॥
ਬ-ਨਸ਼ੀ ਹਰ ਐਨ ਗੁਰੁ ਗੋਬਿੰਦ ਸਿੰਘ ॥ ੧੪੭ ॥

ਸਤਿਗੁਰੂ ਦੋ ਜਹਾਨਾਂ ਦੇ ਵਾਲੀ ਹਨ ਅਤੇ ਉਹ ਹਰੇਕ ਅੱਖ ਦੀ ਨਜ਼ਰ ਹਨ।

ਜੁਮਲਾ ਦਰ ਫ਼ੁਰਮਾਨਿ ਗੁਰੁ ਗੋਬਿੰਦ ਸਿੰਘ ॥
ਬਰਤਰ ਆਮਦ ਸ਼ਾਨਿ ਗੁਰੁ ਗੋਬਿੰਦ ਸਿੰਘ ॥ ੧੪੮ ॥

ਸਭ ਸ੍ਰਿਸ਼ਟੀ ਸਤਿਗੁਰੂ ਦੀ ਆਗਿਆ ਵਿਚ ਹੈ ਅਤੇ ਉਨ੍ਹਾਂ ਦੀ ਸ਼ੋਭਾ ਸਭ ਤੋਂ ਉੱਚੀ ਹੈ।

ਹਰ ਦੋ ਆਲਮ ਖ਼ੈਲਿ ਗੁਰੁ ਗੋਬਿੰਦ ਸਿੰਘ ॥
ਜੁਮਲਾ ਅੰਦਰ ਜ਼ੈਲਿ ਗੁਰੁ ਗੋਬਿੰਦ ਸਿੰਘ ॥ ੧੪੯ ॥

ਦੋਵੇਂ ਜਹਾਨ ਦਸਮੇਸ਼ ਜੀ ਦੀ ਸੈਨਾ ਹਨ, ਅਤੇ ਸਾਰੇ ਹੀ ਸਤਿਗੁਰੂ ਜੀ ਦੀ ਸ਼ਰਨ ਵਿਚ ਹਨ।

ਵਾਹਿਬੁਲ ਵਹਾਬ ਗੁਰੁ ਗੋਬਿੰਦ ਸਿੰਘ ॥
ਫ਼ਾਤਿਹੇ ਹਰ ਬਾਬ ਗੁਰੁ ਗੋਬਿੰਦ ਸਿੰਘ ॥ ੧੫੦ ॥

ਉਹ ਦਾਤਿਆਂ ਦਾ ਦਾਤਾ ਹੈ ਅਤੇ ਹਰ ਥਾਂ ਫਤਹਿ ਪਾਉਣ ਵਾਲਾ ਹੈ।

ਸ਼ਾਮਲੁਲ ਅਸ਼ਫ਼ਾਕ ਗੁਰੁ ਗੋਬਿੰਦ ਸਿੰਘ ॥
ਕਾਮਲੁਲ ਅਖ਼ਲਾਕ ਗੁਰੁ ਗੋਬਿੰਦ ਸਿੰਘ ॥ ੧੫੧ ॥

ਗੁਰੂ ਗੋਬਿੰਦ ਸਿੰਘ ਜੀ ਬਹੁਤ ਪਿਆਰ ਕਰਨ ਵਾਲੇ ਹਨ ਅਤੇ ਪੂਰੇ ਸ਼ੁਭ ਆਚਾਰ ਵਾਲੇ ਹਨ।

ਰੂਹ ਦਰ ਹਰ ਜਿਸਮ ਗੁਰੁ ਗੋਬਿੰਦ ਸਿੰਘ ॥
ਨੂਰ ਦਰ ਹਰ ਚਸ਼ਮ ਗੁਰੁ ਗੋਬਿੰਦ ਸਿੰਘ ॥ ੧੫੨ ॥

ਉਹ ਸਭ ਸਰੀਰਾਂ ਵਿਚ ਆਤਮਾ ਹਨ ਅਤੇ ਸਾਰੀਆਂ ਅੱਖਾਂ ਵਿਚ ਚਾਨਣਾ ਹਨ।

ਜੁਮਲਾ ਰੋਜ਼ੀ ਖ਼ਾਰਿ ਗੁਰੁ ਗੋਬਿੰਦ ਸਿੰਘ ॥
ਫ਼ੈਜ਼ਿ ਹੱਕ ਅਮਤਾਰਿ ਗੁਰੁ ਗੋਬਿੰਦ ਸਿੰਘ ॥ ੧੫੩ ॥

ਸਾਰੇ ਰੋਜ਼ੀ ਖਾਂਦੇ ਹਨ ਸਤਿਗੁਰੂ ਤੋਂ, ਉਹ ਰੱਬੀ ਕਿਰਪਾ ਦਾ ਮੀਂਹ ਵਸਾਉਣ ਵਾਲੇ ਹਨ।

ਬਿਸਤੋ ਹਫ਼ਤ ਗਦਾਇ ਗੁਰੁ ਗੋਬਿੰਦ ਸਿੰਘ ॥
ਖ਼ਾਕ-ਰੋਬ ਸਰਾਇ ਗੁਰੁ ਗੋਬਿੰਦ ਸਿੰਘ ॥ ੧੫੪ ॥

੨੦ ਤੇ ੭ ਸਿਤਾਰੇ ਸਤਿਗੁਰਾਂ ਦੇ ਮੰਗਤੇ ਹਨ ਅਤੇ ਉਹ ਗੁਰੂ ਦਰਬਾਰ ਦੇ ਝਾੜੂ-ਬਰਦਾਰ ਹਨ।

ਖ਼ੁਮਸੋ ਵਸਫ਼ ਪੈਰਾਇ ਗੁਰੁ ਗੋਬਿੰਦ ਸਿੰਘ ॥
ਹਫ਼ਤ ਹਮ ਸ਼ੈਦਾਇ ਗੁਰੁ ਗੋਬਿੰਦ ਸਿੰਘ ॥ ੧੫੫ ॥

ਪੰਜ ਤੱਤ ਵੀ ਸਤਿਗੁਰੂ ਦੀ ਉਸਤਤ ਕਰਦੇ ਹਨ ਤੇ ਸੱਤੇ ਪੀਰ ਵੀ ਉਹਨਾਂ ਤੋਂ ਸਦਕੇ ਹਨ।

ਬਰ ਦੋ ਆਲਮ ਦਸਤਿ ਗੁਰੁ ਗੋਬਿੰਦ ਸਿੰਘ ॥
ਜੁਮਲਾ ਉਲਵੀ ਪਸਤਿ ਗੁਰੁ ਗੋਬਿੰਦ ਸਿੰਘ ॥ ੧੫੬ ॥

ਦੋਹਾਂ ਜਹਾਨਾਂ ਤੇ ਸਤਿਗੁਰੂ ਦਾ ਹੀ ਹੱਥ ਹੈ ਅਤੇ ਸਾਰੇ ਉੱਚੇ ਨੀਵੇਂ ਸਤਿਗੁਰੂ ਜੀ ਦੇ ਹਨ।

ਲਾਲ ਸਗੇ ਗ਼ੁਲਾਮਿ ਗੁਰੁ ਗੋਬਿੰਦ ਸਿੰਘ ॥
ਦਾਗ਼ਦਾਰਿ ਨਾਮਿ ਗੁਰੁ ਗੋਬਿੰਦ ਸਿੰਘ ॥ ੧੫੭ ॥

ਨੰਦ ਲਾਲ ਕੂਕਰ ਦਾਸ ਹੈ ਦਸਮੇਸ਼ ਜੀ ਦਾ, ਅਤੇ ਉਹਨਾਂ ਦੇ ਨਾਮ ਦੇ ਨਿਸ਼ਾਨ ਵਾਲਾ ਹੈ।

ਕਮਤਰੀਂ ਜ਼ਿ ਸਗਾਨਿ ਗੁਰੁ ਗੋਬਿੰਦ ਸਿੰਘ ॥
ਰੇਜ਼ਾ ਚੀਨਿ ਖ਼ਾਨਿ ਗੁਰੁ ਗੋਬਿੰਦ ਸਿੰਘ ॥ ੧੫੮ ॥

ਉਸ ਦੇ ਕੁੱਤਿਆਂ ਤੋਂ ਵੀ ਨੀਵਾਂ ਹਾਂ ਅਤੇ ਸਤਿਗੁਰੂ ਦੇ ਥਾਲਾਂ ਵਿਚ ਭੋਰੇ ਚੁਗਣ ਵਾਲਾ ਹਾਂ।

ਸਾਇਲ ਅਜ਼ ਇਨਆਮੇ ਗੁਰੁ ਗੋਬਿੰਦ ਸਿੰਘ ॥
ਖ਼ਾਕ ਪਾਕ ਅਕਦਾਮੇ ਗੁਰੁ ਗੋਬਿੰਦ ਸਿੰਘ ॥ ੧੫੯ ॥

ਗੁਰੂ ਪਾਤਸ਼ਾਹ ਤੋਂ (ਇਕ) ਇਨਾਮ ਦਾ ਮੰਗਤਾ ਹਾਂ, ਉਸ ਦੇ ਪਵਿੱਤਰ ਚਰਨਾਂ ਦੀ ਧੂੜੀ ਦਾ।

ਬਾਦ ਜਾਨਸ਼ ਫ਼ਿਦਾਏ ਗੁਰੁ ਗੋਬਿੰਦ ਸਿੰਘ ॥
ਫ਼ਰਕਿ ਓ ਬਰ ਪਾਏ ਗੁਰੁ ਗੋਬਿੰਦ ਸਿੰਘ ॥ ੧੬੦ ॥

(ਹੇ ਵਾਹਿਗੁਰੂ) ਮੇਰੀ ਜਾਨ ਉਨ੍ਹਾਂ ਤੋਂ ਕੁਰਬਾਨ ਹੋਵੇ ਤੇ ਸੀਸ ਕਲਗੀਧਰ ਜੀ ਦੇ ਚਰਨਾਂ ਵਿਚ ਹੋਵੇ।

(ਟੀਕਾਕਾਰ : ਪ੍ਰਿੰ: ਹਰਿਭਜਨ ਸਿੰਘ ਜੀ, ਚੰਡੀਗੜ੍ਹ)

## ਧੰਨਵਾਦ

ਨਵੰਬਰ ਦੇ ਮਹੀਨੇ ਵਿਚ ਵੀਰ ਬਲਵਿੰਦਰ ਸਿੰਘ ਅਤੇ ਵੀਰ ਜਾਗੀਰ ਸਿੰਘ ਪੁਵਾਇਆਂ (Powayan) ਵਾਲਿਆਂ ਦੇ ਸਹਿਯੋਗ ਨਾਲ 44 ਬੋਰੀਆਂ ਧਾਨ ਦੀਆਂ ਸਿੱਖ ਮਿਸ਼ਨਰੀ ਕਾਲਜ (ਬਰੇਲੀ) ਲੰਗਰ ਵਾਸਤੇ ਪੁਆਈਆਂ ਅਤੇ ਪਿੰਡ ਗਦੇਈ ਖੇੜੇ ਇਲਾਕੇ ਤੋਂ ਇਕੱਤਰ ਕਰਕੇ ਭੇਜੀ ਗਈ। ਸਿੱਖ ਮਿਸ਼ਨਰੀ ਕਾਲਜ ਸਰਕਲ ਸ਼ਾਹਜਹਾਨਪੁਰ ਦੋਨਾਂ ਵੀਰਾਂ ਦਾ ਧੰਨਵਾਦੀ ਹੈ।

কাਵਿ-ਫੁਲਵਾੜੀ

## ਤੇਰੀ ਕੁਰਬਾਨੀ

ਸ: ਨਿਰਮਲ ਸਿੰਘ, ਥਲੀ ਖੁਰਦ (ਰੋਪੜ)

ਜੱਗ ਵਿਚ ਮਿਲੇ ਨਾ ਮਿਸਾਲ ਸੱਚੇ ਪਾਤਸ਼ਾਹ।
ਤੇਰੀ ਕੁਰਬਾਨੀ ਹੈ ਕਮਾਲ ਸੱਚੇ ਪਾਤਸ਼ਾਹ।
ਪਿਤਾ ਵਾਰੇ, ਪੁੱਤ ਵਾਰੇ, ਵਾਰ ਦਿੱਤੀ ਅੰਮੜੀ,
ਵਾਰੀ ਬਾਜਾਂ ਵਾਲੇ ਸਿੱਖ ਕੌਮ ਲਈ ਜਿੰਦੜੀ,
ਕਿੱਡਾ ਤੇਰਾ ਜੇਰਾ ਹੈ ਵਿਸ਼ਾਲ ਸੱਚੇ ਪਾਤਸ਼ਾਹ,
ਤੇਰੀ ਕੁਰਬਾਨੀ ਹੈ ਕਮਾਲ ਸੱਚੇ ਪਾਤਸ਼ਾਹ।

ਸਦੀਆਂ ਤੋਂ ਹਿੰਦ ਵਾਸੀ ਪਏ ਸੁੱਤੇ ਘੂਕ ਸੀ,
ਪਹੁਲ ਤੇਰੀ ਖੰਡੇ ਇਕ ਨਵੀਂ ਰੂਹ ਫੂਕਤੀ,
ਜੂਝ ਗਿਆ ਕੱਲਾ ਲੱਖਾਂ ਨਾਲ ਸੱਚੇ ਪਾਤਸ਼ਾਹ,
ਤੇਰੀ ਕੁਰਬਾਨੀ ਹੈ ਕਮਾਲ ਸੱਚੇ ਪਾਤਸ਼ਾਹ।

ਸੰਤਾਂ ਦਿਆ ਸੰਤਾ ਬੀਰ ਜੋਧਿਆਂ ਦੇ ਜੋਧਿਆ,
ਕੋਈ ਪਿਆਰ, ਕੋਈ ਤਲਵਾਰ ਨਾਲ ਸੋਧਿਆ,
ਮੋਏ ਮਜ਼ਲੂਮਾਂ ਦੀ ਤੂੰ ਢਾਲ ਸੱਚੇ ਪਾਤਸ਼ਾਹ,
ਤੇਰੀ ਕੁਰਬਾਨੀ ਹੈ ਕਮਾਲ ਸੱਚੇ ਪਾਤਸ਼ਾਹ।

ਖਾਲਸੇ ਨੂੰ ਲੜ ਗੁਰੂ ਗ੍ਰੰਥ ਜੀ ਦੇ ਗਿਉਂ,
ਪੰਥ ਦਿਆ ਵਾਲੀਆ ਤੂੰ ਪੰਥ 'ਚ ਸਮਾ ਗਿਉਂ,
ਖਾਲਸੇ ਦੇ ਰਹੋਂ ਸਦਾ ਨਾਲ ਸੱਚੇ ਪਾਤਸ਼ਾਹ,
ਤੇਰੀ ਕੁਰਬਾਨੀ ਹੈ ਕਮਾਲ ਸੱਚੇ ਪਾਤਸ਼ਾਹ।

ਵਿਅੰਗੜੀ

## ਪਖੰਡੀ ਬਾਬੇ

ਭਾਈ ਭੁਪਿੰਦਰ ਸਿੰਘ 'ਕੋਮਲ', ਅੰਮ੍ਰਿਤਸਰ

ਇਕ ਢੋਲਕੀ, ਚਾਰ ਕੁ ਲੈ ਚਿਮਟੇ,
ਨਾਲ ਚਿਮਚਿਆਂ ਦੇ ਏਥੇ ਭੌਣ ਬਾਬੇ।
ਲੁੱਟਣ ਲੋਕਾਂ ਨੂੰ ਧਰਮ ਦੇ ਨਾਂ ਉੱਤੇ
ਵਿਉਂਤ ਨਵੀਂ ਤੋਂ ਨਵੀਂ ਬਣਾਉਣ ਬਾਬੇ।
ਵਿਹਲੜ ਪਿੰਡਾਂ ਦੇ ਦਰਜਨ ਕੁ ਕਰ 'ਕੱਠੇ,
ਫੇਰ ਡੇਰਿਆਂ ਵਿਚ ਘੁਮਾਉਣ ਬਾਬੇ।
ਕਾਰਾਂ ਝੂਟਦੇ, ਖਾਣ ਮੇਵੇ-ਗਿਰੀਆਂ,
ਜੀਵਨ ਆਪਣਾ ਸਫ਼ਲ ਬਣਾਉਣ ਬਾਬੇ।
ਨਾ ਉਹ ਘਰ, ਨਾ ਘਾਟ ਦਾ ਰਹਿ ਜਾਂਦਾ,
ਜੀਹਨੂੰ ਅਕਲ ਦੇ ਨਾਲ ਫਸਾਉਣ ਬਾਬੇ।
ਇਨ੍ਹਾਂ ਬਾਬਿਆਂ ਦੇ ਕੀ ਕੀ ਗੁਣ ਦੱਸਾਂ,
ਇਹ ਤਾਂ ਨਾਂ ਦੇ ਸਿਰਫ ਕਹਾਉਣ ਬਾਬੇ।
ਵਾਂਗੂ ਰਾਜਿਆਂ ਦੇ ਖਾਂਦੇ ਪਹਿਨਦੇ ਨੇ,
ਵੋਟਾਂ ਵੇਚ ਕੇ ਈਨ ਮਨਾਉਣ ਬਾਬੇ।
'ਕੋਮਲ' ਬਣਨ ਬੁੱਧੂ, ਸਮਝਦਾਰ ਲੋਕੀਂ,
ਜਦੋਂ ਆਪਣੀ ਬੀਨ ਵਜਾਉਣ ਬਾਬੇ।

## .ਗ਼ਜ਼ਲ

ਸ: ਗੁਰਚਰਨ ਸਿੰਘ ਤਖ਼ਤਰ, ਸੁਲਤਾਨਪੁਰ ਲੋਧੀ

ਬੜੀ ਸੋਹਣੀ ਤੇ ਪਿਆਰੀ ਹੈ ਇਹ ਫੁਲਵਾੜੀ ਜੋ ਸਿੱਖੀ ਦੀ।
ਅਨੋਖੀ ਤੇ ਨਿਆਰੀ ਹੈ ਇਹ ਫੁਲਵਾੜੀ ਜੋ ਸਿੱਖੀ ਦੀ।
ਮੇਰੇ ਨਾਨਕ ਨੇ ਬਖ਼ਸ਼ੀ ਹੈ ਇਹ ਬਖ਼ਸ਼ਿਸ਼ ਕੌਮ ਨੂੰ ਹੱਸ ਕੇ,
ਬੜੀ ਅਦਭੁੱਤ ਕਿਆਰੀ ਹੈ ਇਹ ਫੁਲਵਾੜੀ ਜੋ ਸਿੱਖੀ ਦੀ।
ਮਹਿਕ ਵੰਡਦੀ ਜ਼ਮਾਨੇ ਨੂੰ ਇਹ ਗੁਰਬਾਣੀ ਮੁਹੱਬਤ ਦੀ,
ਨਵੇਂ ਢੰਗ ਦੀ ਖ਼ੁਮਾਰੀ ਹੈ ਇਹ ਫੁਲਵਾੜੀ ਜੋ ਸਿੱਖੀ ਦੀ।
ਬਚਾ ਕੇ ਰੱਖ ਲਵੋ ਇਸ ਨੂੰ ਇਮਾਰਤ ਇਹ ਵਿਰਾਸਤ ਦੀ,
ਬੜੀ ਮੁਸ਼ਕਿਲ ਉਸਾਰੀ ਹੈ ਇਹ ਫੁਲਵਾੜੀ ਜੋ ਸਿੱਖੀ ਦੀ।
ਨਵੇਂ ਜਜ਼ਬੇ, ਨਵੇਂ ਹੀ ਜੋਸ਼ ਪੈਦਾ ਕਰ ਵਿਖਾਏ ਇਸ,
ਨਵੀਂ ਹੀ ਤਰਜ਼ ਸਾਰੀ ਹੈ ਇਹ ਫੁਲਵਾੜੀ ਜੋ ਸਿੱਖੀ ਦੀ।
ਜਦੋਂ ਮਜ਼ਲੂਮ ਤੇ ਬੇ-ਹੱਦ ਤਸ਼ੱਦਦ ਹੋ ਗਿਆ ਭਾਰੀ,
ਉਦੋਂ ਰਣ ਵਿਚ ਜੁਝਾਰੀ ਹੈ ਇਹ ਫੁਲਵਾੜੀ ਜੋ ਸਿੱਖੀ ਦੀ।
ਮੈਂ, ਇਕ ਇਤਿਹਾਸ ਬਣ ਕੇ ਰਹਿ ਨ ਜਾਵਾਂ ਏਸ ਦੁਨੀਆਂ ਵਿਚ,
ਮੇਰੀ ਦੌਲਤ ਹੀ ਸਾਰੀ ਹੈ ਇਹ ਫੁਲਵਾੜੀ ਜੋ ਸਿੱਖੀ ਦੀ।
ਕਦੇ ਬੰਦ-ਬੰਦ ਕਟਾਇਆ ਤੇ ਕਦੇ ਹਾਂ ਚਰਖੜੀ ਚੜ੍ਹਿਆ,
ਮੈਂ ਮਰ-ਮਰ ਕੇ ਸਵਾਰੀ ਹੈ ਇਹ ਫੁਲਵਾੜੀ ਜੋ ਸਿੱਖੀ ਦੀ।
ਲਹੂ ਦੇ ਕੇ ਮੈਂ ਹਰ ਬੂਟੇ ਨੂੰ ਆਪਣੇ ਕੱਦ ਦਾ ਕੀਤਾ,
ਮੇਰੀ ਜਿੰਦ-ਜਾਨ ਸਾਰੀ ਹੈ ਇਹ ਫੁਲਵਾੜੀ ਜੋ ਸਿੱਖੀ ਦੀ।
ਮੇਰੀ ਮੇਹਨਤ ਦੇ ਇਸ ਫ਼ਲ ਨੂੰ ਅਜਾਈਂ ਜਾਣ ਨਾ ਦੇਣਾ,
ਮੈਂ, ਜੱਗ ਅੰਦਰ ਨਿਤਾਰੀ ਹੈ ਇਹ ਫੁਲਵਾੜੀ ਜੋ ਸਿੱਖੀ ਦੀ।
ਗਵਾਹੀ ਦੇ ਰਹੀ ਚਮਕੌਰ ਤੇ ਸਰਹੰਦ ਅਜੇ ਤੀਕਰ,
ਅਸਾਂ ਖੁਸ਼ਬੂ ਖਿਲਾਰੀ ਹੈ ਇਹ ਫੁਲਵਾੜੀ ਜੋ ਸਿੱਖੀ ਦੀ।
ਗਲੇ ਵਿਚ ਹਾਰ ਪੁੱਤਰਾਂ ਦੇ ਪੁਆ ਕੇ ਕਹਿੰਦੀਆਂ ਮਾਵਾਂ,
ਅਸਾਂ ਕੀਮਤ ਵੀ ਤਾਰੀ ਹੈ ਇਹ ਫੁਲਵਾੜੀ ਜੋ ਸਿੱਖੀ ਦੀ।
ਹਮੇਸ਼ਾ ਦੁਸ਼ਮਣਾਂ ਸਾਹਵੇਂ ਜੁਟੀ 'ਤਖ਼ਤਰ' ਜਦੋਂ ਤਾਕਤ,
ਬਣੀ ਖੰਡਾ ਦੋ-ਧਾਰੀ ਹੈ ਇਹ ਫੁਲਵਾੜੀ ਜੋ ਸਿੱਖੀ ਦੀ।

# ਖ਼ਬਰਨਾਮਾਂ ਅਤੇ ਸਰਗਰਮੀਆਂ

### ਸਿੱਖ ਪੰਥ ਜਿੰਨਾ ਉੱਚਾ, ਸਿੱਖ ਸਿਆਸਤ ਓਨੀ ਹੀ ਨੀਵੀਂ

ਫਰੀਦਕੋਟ, 15 ਨਵੰਬਰ, ਸਿੱਖ ਧਰਮ ਦੇ ਇਸ ਦੇ ਸਿਧਾਂਤਾਂ ਬਾਰੇ ਅਧਿਐਨ ਕਰ ਰਹੇ ਕੈਲੇਫੋਰਨੀਆਂ ਯੂਨੀਵਰਸਿਟੀ ਦੇ ਪ੍ਰੋਫੈਸਰ ਨੁਆਇਲ ਕਿਊ ਕਿੰਗ ਦਾ ਕਹਿਣਾ ਹੈ ਕਿ ਸਿੱਖ ਧਰਮ ਮਨੁੱਖਤਾ ਲਈ ਦੁਨੀਆਂ ਦੇ ਸਭ ਧਰਮਾਂ ਤੋਂ ਉੱਚਾ ਹੈ, ਪਰ ਸਿੱਖ ਰਾਜਨੀਤੀ ਬਹੁਤ ਨੀਵੇਂ ਪੱਧਰ ਦੀ ਹੈ।

ਅੱਜ ਇਥੇ ਬਾਬਾ ਸ਼ੇਖ ਫ਼ਰੀਦ ਦੇ ਧਾਰਮਿਕ ਅਸਥਾਨਾਂ ਦਾ ਦੌਰਾ ਕਰਨ ਸਮੇਂ ਗੱਲਬਾਤ ਕਰਦਿਆਂ ਉਨ੍ਹਾਂ ਕਿਹਾ ਕਿ ਮਨੁੱਖਤਾ ਦੀ ਭਲਾਈ ਲਈ ਸਿੱਖ ਧਰਮ ਦੇ ਸਿਧਾਂਤ ਸਭ ਤੋਂ ਉੱਚੇ ਹਨ। ਉਨ੍ਹਾਂ ਨੇ ਕਿਹਾ ਕਿ ਅਮਰੀਕਾ ਦੇ ਮਹਾਰਾਜਿਆਂ ਦੀਆਂ ਨਿਸ਼ਾਨੀਆਂ ਦੇਖਿਆਂ ਲਗਦਾ ਹੈ ਕਿ ਉਹ ਬਹੁਤ ਉੱਚੀ ਸ਼ਖ਼ਸੀਅਤ ਦੇ ਮਾਲਕ ਸਨ, ਪਰ ਸਿੱਖਾਂ ਦੇ ਗੁਰੂ ਗੋਬਿੰਦ ਸਿੰਘ ਦੀਆਂ ਨਿਸ਼ਾਨੀਆਂ ਤੋਂ ਲੱਗਦਾ ਹੈ ਕਿ ਉਹ ਪੂਰੇ ਸੰਸਾਰ ਦੇ ਸੱਚੇ ਪਾਤਸ਼ਾਹ ਸਨ। ਉਹ ਉਸ ਵੇਲੇ ਦੇ ਰਾਜਿਆਂ/ਮਹਾਂਰਾਜਿਆਂ ਦੇ ਮੁਕਾਬਲੇ ਬਹੁਤ ਸ਼ਕਤੀਸ਼ਾਲੀ ਅਤੇ ਸੂਝਵਾਨ ਸਨ, ਪਰ ਉਨ੍ਹਾਂ ਨੇ ਕਦੇ ਵੀ ਆਪਣੇ ਆਪ ਨੂੰ ਪਰਮਾਤਮਾ ਦੇ ਬਰਾਬਰ ਨਹੀਂ ਸਮਝਿਆ, ਸਗੋਂ ਕੌਮ ਦੀ ਅਗਵਾਈ ਲਈ ਗੁਰਗੱਦੀ ਹੀ ਗੁਰੂ ਗ੍ਰੰਥ ਸਾਹਿਬ ਨੂੰ ਸੌਂਪ ਦਿੱਤੀ। ਅਜਿਹੀ ਦੁਨੀਆਂ ਵਿਚ ਕਿਤੇ ਵੀ ਮਿਸਾਲ ਨਹੀਂ ਮਿਲਦੀ।

ਜਦੋਂ ਉਨ੍ਹਾਂ ਨੂੰ ਸਿੱਖ ਧਰਮ ਅਤੇ ਸਿੱਖ ਸਿਆਸਤ ਵਿਚਲੇ ਫ਼ਰਕ ਬਾਰੇ ਪੁੱਛਿਆ ਗਿਆ ਤਾਂ ਉਨ੍ਹਾਂ ਨੇ ਕਿਹਾ ਕਿ ਸਿੱਖ ਧਰਮ ਜਿੰਨਾ ਉੱਚਾ-ਸੁੱਚਾ ਹੈ, ਇਸ ਦੇ ਮੁਕਾਬਲੇ ਸਿੱਖ ਸਿਆਸਤ ਓਨੀ ਹੀ ਛੋਟੀ ਹੈ। ਸਿੱਖਾਂ ਦੇ ਰਾਜਸੀ ਆਗੂਆਂ ਵਿਚ ਰਾਜਨੀਤੀਵਾਨਾਂ ਵਾਲੀ ਕਲਾ ਹੀ ਨਹੀਂ ਅਤੇ ਉਨ੍ਹਾਂ ਦੀ ਸੋਚ ਬਹੁਤ ਛੋਟੀ ਹੈ।

(ਪੰਜਾਬੀ ਟ੍ਰਿਬਿਊਨ)

### ਪਗੜੀ ਮਸਲਾ ਹੱਲ ਕਰਵਾਉਣ ਲਈ ਯੂਰਪੀ ਯੂਨੀਅਨ ਵਲੋਂ ਫ਼ਰਾਂਸ ਸਰਕਾਰ 'ਤੇ ਦਬਾਉ ਪਾਉਣਾ ਸ਼ੁਰੂ

ਚੰਡੀਗੜ੍ਹ, 15 ਨਵੰਬਰ, ਯੂਰਪੀ ਦੇਸ਼ਾਂ ਵਿਚ ਵਸੇ ਸਿੱਖਾਂ ਨੇ ਫ਼ਰਾਂਸ ਸਰਕਾਰ ਵਲੋਂ ਸਿੱਖ ਵਿਦਿਆਰਥੀਆਂ 'ਤੇ ਪਗੜੀ ਬੰਨ੍ਹ ਕੇ ਸਕੂਲ ਜਾਣ 'ਤੇ ਲਗਾਈ ਪਾਬੰਦੀ ਨੂੰ ਖ਼ਤਮ ਕਰਾਉਣ ਲਈ ਯੂਰਪੀ ਯੂਨੀਅਨ ਰਾਹੀਂ ਫਰਾਂਸ ਸਰਕਾਰ 'ਤੇ ਦਬਾਅ ਪਾਉਣਾ ਸ਼ੁਰੂ ਕਰ ਦਿੱਤਾ ਹੈ ਤੇ ਉਨ੍ਹਾਂ ਨੂੰ ਆਸ ਹੈ ਕਿ ਉਹ ਪਾਬੰਦੀ ਨੂੰ ਸਮਾਪਤ ਕਰਾਉਣ ਵਿਚ ਸਫ਼ਲ ਹੋ ਸਕਣਗੇ।

(ਪੰਜਾਬੀ ਟ੍ਰਿਬਿਊਨ)

### ਸ: ਪਰਮਜੀਤ ਸਿੰਘ ਦਿੱਲੀ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਬਣੇ

ਨਵੀਂ ਦਿੱਲੀ, 22 ਨਵੰਬਰ—ਅੱਜ ਇਥੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਤ੍ਰਿੰਗ ਬੋਰਡ ਦੀ ਹੋਈ ਸਾਲਾਨਾ ਚੋਣ ਵਿਚ ਸ਼੍ਰੋਮਣੀ ਅਕਾਲੀ ਦਲ (ਬਾਦਲ) ਅਤੇ ਸ਼੍ਰੋਮਣੀ ਅਕਾਲੀ ਦਲ ਦਿੱਲੀ ਦੀ ਸਾਂਝ ਨੇ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ: ਪ੍ਰਹਿਲਾਦ ਸਿੰਘ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਭਾਈ ਰਣਜੀਤ ਸਿੰਘ ਦੇ ਗਠਜੋੜ ਨੂੰ ਭਾਰੀ ਸ਼ਿਕੱਸਤ ਦੇ ਕੇ ਗੁਰਦੁਆਰਾ ਕਮੇਟੀ 'ਤੇ ਕਬਜ਼ਾ ਕਰਨ ਵਿਚ ਸਫ਼ਲਤਾ ਪ੍ਰਾਪਤ ਕਰ ਲਈ। ਸ: ਪਰਮਜੀਤ ਸਿੰਘ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਰਬ ਸੰਮਤੀ ਨਾਲ ਪ੍ਰਧਾਨ ਚੁਣ ਲਏ ਗਏ। ਉਨ੍ਹਾਂ ਪ੍ਰਧਾਨ ਚੁਣੇ ਜਾਣ ਤੋਂ ਬਾਅਦ ਮੈਂਬਰਾਂ ਨੂੰ ਵਿਸ਼ਵਾਸ ਦੁਆਇਆ ਕਿ ਉਹ ਧਰਮ ਪ੍ਰਚਾਰ ਵੱਲ ਵਿਸ਼ੇਸ਼ ਧਿਆਨ ਦੇਣਗੇ।

(ਅਜੀਤ)

### ਗੁਰਧਾਮਾਂ ਦੇ ਦਰਸ਼ਨਾਂ ਲਈ ਪਾਕਿ ਜਾਣ ਵਾਲੇ ਸਿੱਖ ਸ਼ਰਧਾਲੂਆਂ ਲਈ ਵਿਸ਼ੇਸ਼ ਨੀਤੀ ਬਣਾਈ ਜਾਵੇ

ਜਲੰਧਰ, 23 ਨਵੰਬਰ—ਭਾਰਤ ਦੇ ਸਾਬਕਾ ਮੁਖ ਚੋਣ ਕਮਿਸ਼ਨਰ ਅਤੇ ਰਾਜ ਸਭਾ ਮੈਂਬਰ ਸ: ਮਨੋਹਰ ਸਿੰਘ ਨੇ ਕਿਹਾ ਕਿ ਸਿੱਖ ਜਥਿਆਂ ਦੇ ਪਾਕਿਸਤਾਨ ਜਾਣ ਦੀ ਨੀਤੀ ਤੇ ਭਾਰਤ ਅਤੇ ਪਾਕਿਸਤਾਨ ਸਰਕਾਰਾਂ ਨੂੰ ਮੁੜ ਵਿਚਾਰ ਕਰਨਾ ਚਾਹੀਦਾ ਹੈ। ਵੱਖ-ਵੱਖ ਮੌਕਿਆਂ 'ਤੇ ਪਾਕਿਸਤਾਨ ਸਥਿਤ ਗੁਰਧਾਮਾਂ ਦੇ ਦਰਸ਼ਨਾਂ ਲਈ ਜਾਣ ਵਾਲੇ ਸਿੱਖ ਜਥਿਆਂ ਦੀ ਹੁੰਦੀ ਖੱਜਲ-ਖੁਆਰੀ 'ਤੇ ਨਾਖੁਸ਼ੀ ਦਾ ਪ੍ਰਗਟਾਵਾ ਕਰਦਿਆਂ ਉਨ੍ਹਾਂ ਨੇ ਕਿਹਾ ਕਿ ਇਹ ਬੜੇ ਅਫ਼ਸੋਸ ਦੀ ਗੱਲ ਹੈ ਕਿ ਕਿਸੇ ਨੂੰ ਆਪਣੇ ਧਾਰਮਿਕ ਅਸਥਾਨ ਦੇ ਦਰਸ਼ਨ ਕਰਨ ਲਈ ਤਰਲੇ ਕੱਢਣੇ ਪੈਣ। ਉਨ੍ਹਾਂ ਕਿਹਾ ਕਿ ਗੁਰਧਾਮਾਂ ਦੇ ਦਰਸ਼ਨਾਂ ਦੇ ਚਾਹਵਾਨ ਰੁਲ-ਰੁਲ ਕੇ ਪਾਕਿਸਤਾਨ ਜਾਣ, ਇਹ ਸਥਿਤੀ ਭਾਰਤ ਅਤੇ ਪਾਕਿਸਤਾਨ ਸਰਕਾਰ ਸਮੇਤ ਸਾਰੀਆਂ ਧਿਰਾਂ ਵਿਚੋਂ ਕਿਸੇ ਨੂੰ ਸ਼ੋਭਾ ਨਹੀਂ ਦਿੰਦੀ। (ਅਜੀਤ)

### ਨੇਪਾਲ ਸਰਕਾਰ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਮਰਪਿਤ 250 ਰੁਪਏ ਦਾ ਸਿੱਕਾ ਜਾਰੀ

ਲੁਧਿਆਣਾ, 25 ਨਵੰਬਰ—ਨੇਪਾਲ ਸਰਕਾਰ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਇਕ 250 ਰੁਪਏ ਵਾਲਾ ਸਿੱਕਾ ਜਾਰੀ ਕੀਤਾ ਹੈ। ਇਹ ਪਹਿਲਾ ਮੌਕਾ ਹੈ ਕਿ ਕਿਸੇ ਸਰਕਾਰ ਨੇ ਸਿੱਖਾਂ ਦੇ ਇਸ ਪਵਿੱਤਰ ਮਹਾਨ ਗ੍ਰੰਥ ਨੂੰ ਇਸ ਤਰ੍ਹਾਂ ਮਾਣ ਸਤਿਕਾਰ ਦਿੱਤਾ ਹੋਵੇ। ਸਿੱਖ ਰਾਜ ਦੇ ਖ਼ਾਤਮੇ ਤੋਂ ਬਾਅਦ ਵਿਸ਼ਵ ਭਰ ਦੀ ਕਿਸੇ ਸਰਕਾਰ ਵਲੋਂ ਸਿੱਖਇਜ਼ਮ ਬਾਰੇ ਜਾਰੀ ਕੀਤਾ ਗਿਆ ਇਹ ਪਹਿਲਾ ਸਿੱਕਾ ਹੈ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 400

ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਕੀਤਾ ਗਿਆ। (ਅਜੀਤ)

### ਫਰਾਂਸ ਵਿਚ ਪੱਗ ਦਾ ਮਸਲਾ ਛੇਤੀ ਹੱਲ ਹੋਵੇਗਾ

ਨਵੀਂ ਦਿੱਲੀ, 26 ਨਵੰਬਰ—ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੇ ਯਕੀਨ ਦੁਆਇਆ ਹੈ ਕਿ ਪਾਕਿਸਤਾਨ ਵਿਚਲੇ ਗੁਰਧਾਮਾਂ ਦੇ ਖੁੱਲ੍ਹੇ ਦਰਸ਼ਨ ਦੀਦਾਰ ਨੂੰ ਯਕੀਨੀ ਬਣਾਉਣ ਲਈ ਸਾਰੇ ਸੰਭਵ ਢੁਕਵੇਂ ਕਦਮ ਚੁੱਕੇ ਜਾਣਗੇ। ਉਨ੍ਹਾਂ ਇਹ ਭਰੋਸਾ ਵੀ ਦਿੱਤਾ ਕਿ ਫ਼ਰਾਂਸ ਅੰਦਰ ਉਠਿਆ ਪੱਗ-ਵਿਵਾਦ ਛੇਤੀ ਹੱਲ ਕਰ ਲਿਆ ਜਾਵੇਗਾ। ਉਹ ਅੱਜ ਇਥੇ ਗੁਰਦੁਆਰਾ ਬੰਗਲਾ ਸਾਹਿਬ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਮੌਕੇ ਸੰਗਤਾਂ ਨੂੰ ਸੰਬੋਧਨ ਕਰ ਰਹੇ ਸਨ। (ਪੰਜਾਬੀ ਟ੍ਰਿਬਿਊਨ)

### ਜੇ. ਜੇ. ਸਿੰਘ ਭਾਰਤੀ ਥਲ ਸੈਨਾ ਦੇ ਨਵੇਂ ਮੁਖੀ ਹੋਣਗੇ

ਨਵੀਂ ਦਿੱਲੀ, 27 ਨਵੰਬਰ—ਲੈਫਟੀਨੈਂਟ ਜਨਰਲ ਜੋਗਿੰਦਰ ਜਸਵੰਤ ਸਿੰਘ ਭਾਰਤੀ ਥਲ ਸੈਨਾ ਦੇ ਅਗਲੇ ਮੁਖੀ ਹੋਣਗੇ। ਉਹ ਜਨਰਲ ਐਨ. ਸੀ. ਵਿੱਜ ਦੀ ਥਾਂ ਲੈਣਗੇ ਜਿਹੜੇ ਅਗਲੇ ਸਾਲ 31 ਜਨਵਰੀ ਨੂੰ ਸੇਵਾ-ਮੁਕਤ ਹੋ ਰਹੇ ਹਨ। ਇਹ ਜਾਣਕਾਰੀ ਇੱਥੇ ਸਰਕਾਰੀ ਤੌਰ 'ਤੇ ਦਿੱਤੀ ਗਈ। ਲੈਫਟੀਨੈਂਟ ਜਨਰਲ ਜੇ. ਜੇ. ਸਿੰਘ ਜੋ ਥਲ ਸੈਨਾ ਦੇ ਸਭ ਤੋਂ ਸੀਨੀਅਰ ਜਨਰਲ ਹਨ, ਭਾਰਤੀ ਥਲ ਸੈਨਾ ਦੇ ਪਹਿਲੇ ਸਿੱਖ ਅਫ਼ਸਰ ਹੋਣਗੇ। ਉਹ ਅੱਜਕਲ੍ਹ ਪੱਛਮੀ ਕਮਾਂਡ ਦੇ ਮੁਖੀ ਹਨ। ਉਹ ਨੈਸ਼ਨਲ ਡਿਫੈਂਸ ਸਟਾਫ਼ ਕਾਲਜ ਵੈਲਿੰਗਟਨ ਦੇ ਰੰਗਰੂਟ ਹਨ। (ਪੰਜਾਬੀ ਟ੍ਰਿਬਿਊਨ)

### ਅੰਮ੍ਰਿਤਸਰ ਤੋਂ ਨਨਕਾਣਾ ਸਾਹਿਬ ਲਈ ਬੱਸ ਸੇਵਾ ਸ਼ੁਰੂ ਕਰਾਂਗੇ

ਅੰਮ੍ਰਿਤਸਰ, 2 ਦਸੰਬਰ—ਪਾਕਿਸਤਾਨੀ ਪੰਜਾਬ ਦੇ ਮੁਖ ਮੰਤਰੀ ਚੌਧਰੀ ਪ੍ਰਵੇਜ਼ ਇਲਾਹੀ ਨੇ ਚੜ੍ਹਦੇ ਪੰਜਾਬ ਦੇ ਦੌਰੇ ਦੌਰਾਨ ਅੱਜ ਇਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਉਪਰੰਤ ਸਿੱਖਾਂ ਦੀ ਚਿਰੋਕਣੀ ਲਟਕਦੀ ਮੰਗ ਨੂੰ ਪੂਰਾ ਕਰਨ ਲਈ ਪਾਕਿਸਤਾਨ ਸਰਕਾਰ ਵਲੋਂ ਹਰੀ ਝੰਡੀ ਦਿੰਦਿਆਂ ਐਲਾਨ ਕੀਤਾ ਕਿ ਪਾਕਿਸਤਾਨ ਸਰਕਾਰ ਅੰਮ੍ਰਿਤਸਰ ਤੋਂ ਗੁਰਦੁਆਰਾ ਨਨਕਾਣਾ ਸਾਹਿਬ ਲਈ ਬੱਸ ਸੇਵਾ ਸ਼ੁਰੂ ਕਰਨ ਲਈ ਤਿਆਰ ਹੈ ਅਤੇ ਇਸ ਸੰਬੰਧ ਵਿਚ ਸਿੱਖ ਸ਼ਰਧਾਲੂਆਂ ਨੂੰ ਖੁਲ੍ਹਦਿਲੀ ਨਾਲ ਵੀਜ਼ੇ ਦਿੱਤੇ ਜਾਣਗੇ। ਹੁਣ ਭਾਰਤ ਸਰਕਾਰ ਇਸ ਲਈ ਹਰੀ ਝੰਡੀ ਦੇਵੇ। ਇਸ ਮੌਕੇ ਉਨ੍ਹਾਂ ਇਹ ਜਾਣਕਾਰੀ ਵੀ ਦਿੱਤੀ ਕਿ ਲਹਿੰਦੇ ਪੰਜਾਬ ਦੀ ਸਰਕਾਰ ਸਿੱਖਾਂ ਦੇ ਮੱਕੇ ਗੁਰਦੁਆਰਾ ਨਨਕਾਣਾ ਸਾਹਿਬ ਨੂੰ 'ਮਾਡਲ ਸਿਟੀ' ਬਣਾਏਗੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪਾਕਿਸਤਾਨ ਸਥਿਤ ਗੁਰਦੁਆਰਾ ਸਾਹਿਬਾਨ ਦੀ ਜ਼ਮੀਨ-ਜਾਇਦਾਦ 'ਤੇ ਹੋ ਰਹੇ ਨਾਜਾਇਜ਼ ਕਬਜ਼ਿਆਂ ਪ੍ਰਤੀ ਪ੍ਰਗਟਾਈ ਗਈ ਚਿੰਤਾ ਬਾਰੇ ਭਰੋਸਾ ਦਿੰਦਿਆਂ ਮੁਖ ਮੰਤਰੀ ਸ੍ਰੀ ਇਲਾਹੀ ਨੇ ਕਿਹਾ ਕਿ ਲਹਿੰਦੇ ਪੰਜਾਬ ਦੀ ਸਰਕਾਰ ਗੁਰਦੁਆਰਿਆਂ ਦੀ ਅਤੇ ਗੁਰਦੁਆਰਿਆਂ ਦੀ ਜ਼ਮੀਨ-ਜਾਇਦਾਦ ਦੀ ਪੂਰੀ ਤਰ੍ਹਾਂ ਹਿਫ਼ਾਜ਼ਤ ਕਰਨ ਲਈ ਵਚਨਬੱਧ ਹੈ। (ਅਜੀਤ)

### ਫਰਾਂਸ ਪਗੜੀ ਮਸਲੇ ਦੇ ਹੱਲ ਲਈ ਸਹਿਮਤ

ਨਵੀਂ ਦਿੱਲੀ, 2 ਦਸੰਬਰ—ਵਿਦੇਸ਼ ਰਾਜ ਮੰਤਰੀ ਈ. ਅਹਿਮਦ ਨੇ ਦੱਸਿਆ ਕਿ ਫਰਾਂਸ ਸਰਕਾਰ ਉਥੇ ਰਹਿ ਰਹੇ ਸਿੱਖਾਂ ਦੇ ਬੱਚਿਆਂ ਦੇ ਪੱਗ ਬੰਨ੍ਹਣ ਤੇ ਹੋਰ ਧਾਰਮਿਕ ਚਿੰਨ੍ਹ ਗ੍ਰਹਿਣ ਕਰਨ 'ਤੇ ਪਾਬੰਦੀ ਦੇ ਮਾਮਲੇ ਦੇ ਵਿਹਾਰਕ ਹੱਲ ਲਈ ਸਹਿਮਤ ਹੋ ਗਈ ਹੈ।

ਰਾਜ ਸਭਾ 'ਚ ਇਕ ਲਿਖਤੀ ਜਵਾਬ 'ਚ ਉਨ੍ਹਾਂ ਕਿਹਾ ਕਿ ਇਸ ਸੰਬੰਧ ਵਿਚ ਕਈ ਸਿੱਖ ਸੰਸਥਾਵਾਂ ਨੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੂੰ ਯਾਦ ਪੱਤਰ ਭੇਜੇ ਹਨ ਤੇ ਪ੍ਰਧਾਨ ਮੰਤਰੀ ਤੇ ਵਿਦੇਸ਼ ਮੰਤਰੀ ਨੇ ਇਹ ਮਾਮਲਾ ਫ਼ਰਾਂਸ ਸਰਕਾਰ ਕੋਲ ਉਠਾਇਆ ਹੈ ਤੇ ਫ਼ਰਾਂਸ ਸਰਕਾਰ ਇਸ ਮਸਲੇ ਦੇ ਹਾਂ-ਪੱਖੀ ਹੱਲ ਲਈ ਸਹਿਮਤ ਹੋ ਗਈ ਹੈ।

## ਸਰਗਰਮੀਆਂ

### ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ ਦੇ ਇਸਤਰੀ ਵਿੰਗ ਦੀ ਸਥਾਪਨਾ

28 ਨਵੰਬਰ ਨੂੰ ਲੁਧਿਆਣਾ ਵਿਖੇ ਬੀਬੀਆਂ ਲਈ ਇਕ ਟ੍ਰੇਨਿੰਗ ਪ੍ਰੋਗਰਾਮ/ਕਾਰਜਸ਼ਾਲਾ ਆਯੋਜਿਤ ਕੀਤੀ ਗਈ ਜਿਸ ਵਿਚ ਲੁਧਿਆਣਾ, ਕਪੂਰਥਲਾ, ਐਸ.ਏ.ਐਸ. ਨਗਰ, ਅਨੰਦਪੁਰ ਸਾਹਿਬ, ਪਿੰਜੋਰ, ਚੰਡੀਗੜ੍ਹ, ਨੂਰਪੁਰ ਬੇਦੀ ਦੀਆਂ ਬੀਬੀਆਂ ਨੇ ਭਾਗ ਲਿਆ। ਕਾਲਜ ਦੇ ਚੇਅਰਮੈਨ ਸ: ਹਰਭਜਨ ਸਿੰਘ, ਸ: ਕਿਰਪਾਲ ਸਿੰਘ, ਸ: ਪਰਮਜੀਤ ਸਿੰਘ ਅਤੇ ਸ. ਜੁਝਾਰ ਸਿੰਘ ਨੇ ਵੀ ਭਾਗ ਲਿਆ। ਕਾਰਜਸ਼ਾਲਾ ਦਾ ਸੰਚਾਲਨ ਸ: ਪਰਮਜੀਤ ਸਿੰਘ ਜੀ ਨੇ ਕੀਤਾ। ਬੀਬੀਆਂ ਵਲੋਂ ਇਸ ਗੱਲ 'ਤੇ ਜ਼ੋਰ ਦਿੱਤਾ ਗਿਆ ਕਿ ਪ੍ਰਚਾਰ ਦੀ ਲਹਿਰ ਨੂੰ ਤੇਜ਼ ਚਲਾਉਣ ਲਈ ਬੀਬੀਆਂ ਦਾ ਪ੍ਰਚਾਰ ਵਿਚ ਆਉਣਾ ਅਤਿ ਲੋੜੀਂਦਾ ਹੈ। ਇਹ ਵੀ ਮਹਿਸੂਸ ਕੀਤਾ ਗਿਆ ਕਿ ਇਸਤਰੀਆਂ ਕਾਲਜ ਦੇ ਪ੍ਰੋਜੈਕਟਾਂ ਨੂੰ ਚਲਾਉਣ ਵਿਚ ਮਹੱਤਵਪੂਰਨ ਭੂਮਿਕਾ ਨਿਭਾ ਸਕਦੀਆਂ ਹਨ। ਇਸ ਜ਼ਰੂਰਤ ਨੂੰ ਮਹਿਸੂਸ ਕਰਦਿਆਂ ਹੋਇਆਂ ਸਿੱਖ ਮਿਸ਼ਨਰੀ ਕਾਲਜ ਵਲੋਂ ਇਕ ਲੇਡੀਜ਼ ਵਿੰਗ ਦੀ ਸਥਾਪਨਾ ਕੀਤੀ ਗਈ ਹੈ। ਜਲੰਧਰ ਵਿਚ ਇਕ ਮਿਸ਼ਨਰੀ ਕਾਲਜ ਪਹਿਲਾਂ ਤੋਂ ਹੀ ਚੱਲ ਰਿਹਾ ਹੈ ਜਿੱਥੇ ਲੜਕੀਆਂ ਨੂੰ ਵਿਸ਼ੇਸ਼ ਤੌਰ ਤੇ ਪ੍ਰਚਾਰਕ ਦੇ ਰੂਪ ਵਿਚ ਤਿਆਰ ਕੀਤਾ ਜਾ ਰਿਹਾ ਹੈ ਅਤੇ ਇਸ ਸਾਲ ਲੜਕੀਆਂ ਦਾ ਪਹਿਲਾ ਬੈਚ ਤਿੰਨ ਸਾਲ ਦੀ ਪੜ੍ਹਾਈ ਪੂਰੀ ਕਰਕੇ ਪ੍ਰਚਾਰ ਖੇਤਰ ਵਿਚ ਆਇਆ ਹੈ।

ਬੀਬੀਆਂ ਨੇ ਇਹ ਵੀ ਫ਼ੈਸਲਾ ਕੀਤਾ ਕਿ ਪ੍ਰਚਾਰ ਅਤੇ ਪ੍ਰਸਾਰ ਦੇ ਖੇਤਰ ਵਿਚ ਉਹ ਵੱਧ ਤੋਂ ਵੱਧ ਆਪਣਾ ਯੋਗਦਾਨ ਦੇਣਗੀਆਂ। ਕਾਰਜਸ਼ਾਲਾ ਦੌਰਾਨ ਐਸੇ ਪ੍ਰੋਜੈਕਟਾਂ 'ਤੇ ਵੀ ਵਿਚਾਰ ਕੀਤਾ ਗਿਆ ਜਿਹਨਾਂ ਨੂੰ ਬੀਬੀਆਂ ਸੁਚੱਜੇ ਢੰਗ ਨਾਲ ਨਿਭਾ ਸਕਦੀਆਂ ਹਨ।

ਇਹਨਾਂ ਵਿਚੋਂ ਇਕ ਪ੍ਰੋਜੈਕਟ ਹੈ ਸਿੱਖ ਜਗਤ ਦੀਆਂ ਬੀਬੀਆਂ ਵਿਚ ਮਨਮਤਿ ਦੂਰ ਕਰਨੀ, ਧਰਮ ਦਾ ਪ੍ਰਚਾਰ ਕਰਨਾ ਅਤੇ ਉਹਨਾਂ ਨੂੰ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਉਣਾ। ਬੀਬੀਆਂ, ਬੱਚਿਆਂ ਨੂੰ ਗੁਰਮਤਿ ਦ੍ਰਿੜ ਕਰਾਉਣ ਵਿਚ ਵੀ ਅਹਿਮ ਭੂਮਿਕਾਂ ਨਿਭਾ ਸਕਦੀਆਂ ਹਨ। ਨਾਲ ਹੀ ਇਹ ਵੀ ਫ਼ੈਸਲਾ ਕੀਤਾ ਗਿਆ ਕਿ ਕਾਲਜ ਵਲੋਂ ਚੱਲ ਰਹੇ ਸੇਵਾ ਦੇ ਪ੍ਰੋਜੈਕਟਾਂ ਵਿਚ ਇਸਤਰੀ ਵਿੰਗ ਵਿਸ਼ੇਸ਼ ਭੂਮਿਕਾ ਨਿਭਾਏਗਾ। ਲੁਧਿਆਣਾ ਸਰਕਲ ਦੇ ਇਸਤਰੀ ਵਿੰਗ ਦੀ ਪੰਚਾਇਤ ਦੀ ਸਥਾਪਨਾ ਕੀਤੀ ਗਈ। ਪੰਚਾਇਤ ਦੇ ਮੈਂਬਰਾਂ ਦੇ ਨਾਂ ਹੇਠ ਲਿਖੇ ਹਨ :

1. ਹਰਮੀਤ ਕੌਰ — ਡੁਗਰੀ ਸਰਕਲ
2. ਹਰਬੰਸ ਕੌਰ — ਬੀ. ਆਰ. ਐਸ. ਨਗਰ, ਸਰਕਲ
3. ਮਨਜੀਤ ਕੌਰ — ਜਮਾਲਪੁਰ ਸਰਕਲ
4. ਨਰਿੰਦਰ ਕੌਰ — ਉਪਕਾਰ ਨਗਰ ਸਰਕਲ
5. ਗੁਰਜੀਤ ਕੌਰ — ਟਿੱਬਾ ਸਰਕਲ

ਚੇਅਰਮੈਨ ਸਾਹਿਬ ਨੇ ਕਾਰਜਸ਼ਾਲਾ ਦੇ ਅੰਤ ਵਿਚ ਸਭ ਨੂੰ ਕਾਰਜਸ਼ਾਲਾ ਵਿਚ ਭਾਗ ਲੈਣ ਲਈ ਧੰਨਵਾਦ ਕੀਤਾ ਅਤੇ ਖਾਸ ਤੌਰ ਤੇ ਲੁਧਿਆਣਾ ਦੇ ਇਸਤਰੀ ਵਿੰਗ ਦੀ ਸਥਾਪਨਾ ਕੀਤੇ ਜਾਣ ਦੀ ਵਧਾਈ ਦਿੱਤੀ। ਉਹਨਾਂ ਨੇ ਹੋਰ ਸਰਕਲਾਂ ਨੂੰ ਵੀ ਅਪੀਲ ਕੀਤੀ ਕਿ ਉਹ ਵੀ ਆਪਣੇ ਆਪਣੇ ਇਸਤਰੀ ਵਿੰਗ ਸਥਾਪਿਤ ਕਰਕੇ ਹੈੱਡ ਆਫਿਸ ਇਤਲਾਹ ਕਰਨ ਤਾਂ ਜੋ ਕੇਂਦਰੀ ਪੱਧਰ 'ਤੇ ਇਸਤਰੀ ਵਿੰਗ ਵਲੋਂ ਪ੍ਰੋਜੈਕਟ ਅਰੰਭੇ ਜਾਣ।

## ਚਨਾਲੋਂ ਵਿਖੇ ਸਰਕਲ ਇੰਚਾਰਜਾਂ ਲਈ ਦੋ-ਰੋਜ਼ਾ ਟ੍ਰੇਨਿੰਗ ਕੈਂਪ 4 ਤੋਂ 5 ਦਸੰਬਰ

ਸਰਕਲ ਇੰਚਾਰਜਾਂ ਦੀ ਅਹਿਮੀਅਤ ਨੂੰ ਮੁੱਖ ਰੱਖਦੇ ਹੋਏ, ਸਿੱਖ ਮਿਸ਼ਨਰੀ ਕਾਲਜ ਦੇ, ਗਿਆਨੀ ਦਿੱਤ ਸਿੰਘ ਟ੍ਰੇਨਿੰਗ ਸੈਂਟਰ ਰਾਹੀਂ ਚਨਾਲੋਂ ਵਿਖੇ ਇਕ ਵਿਸ਼ੇਸ਼ ਟ੍ਰੇਨਿੰਗ ਕੈਂਪ ਦਾ ਆਯੋਜਨ ਕੀਤਾ ਗਿਆ। 4 ਤੋਂ 5 ਦਸੰਬਰ ਨੂੰ ਲਾਏ ਗਏ ਇਸ ਕੈਂਪ ਵਿਚ ਰੋਪੜ, ਹੁਸ਼ਿਆਰਪੁਰ, ਤਰਨਤਾਰਨ, ਲੁਧਿਆਣਾ, ਜੰਮੂ, ਹਰਿਆਣਾ, ਦਿੱਲੀ, ਚੰਡੀਗੜ੍ਹ ਆਦਿ ਜ਼ੋਨਾਂ ਦੇ 25 ਸਰਕਲ ਇੰਚਾਰਜਾਂ ਨੇ ਭਾਗ ਲਿਆ।

ਬਹੁਤ ਸਾਰੇ ਵੀਰ 3 ਦਸੰਬਰ ਸ਼ਾਮ ਨੂੰ ਹੀ ਚਨਾਲੋਂ ਵਿਖੇ ਪਹੁੰਚ ਗਏ। ਮਿੱਥੇ ਪ੍ਰੋਗਰਾਮ ਅਨੁਸਾਰ ਕੈਂਪ ਦੀ ਸ਼ੁਰੂਆਤ 4 ਦਸੰਬਰ ਨੂੰ ਸਵੇਰੇ 5 ਵਜੇ ਸੰਗਤੀ ਨਿਤਨੇਮ ਨਾਲ ਹੋਈ। ਨਿਤਨੇਮ ਤੋਂ ਉਪਰੰਤ ਆਸਾ ਕੀ ਵਾਰ ਦੇ ਕੀਰਤਨ ਅਤੇ ਕੈਂਪ ਦੀ ਸ਼ੁਰੂਆਤ ਲਈ ਅਰਦਾਸ ਕੀਤੀ ਗਈ। ਠੀਕ 9 ਵਜੇ ਕਲਾਸ ਰੂਮ ਸੈਸ਼ਨ ਸ਼ੁਰੂ ਹੋ ਗਏ।

ਟ੍ਰੇਨਿੰਗ ਕੈਂਪ ਕਾਰਗਰ ਤਰੀਕੇ ਨਾਲ ਚਲਾਉਣ ਲਈ ਮਲਟੀ-ਮੀਡੀਆ ਤੋਂ ਇਲਾਵਾ ਖੇਡਮਈ ਅਤੇ ਇਨਟਰੈਕਟਿਵ ਤਕਨੀਕਾਂ ਦਾ ਭਰਪੂਰ ਸਹਾਰਾ ਲਿਆ ਗਿਆ। ਕੈਂਪ ਵਿਚ ਸਰਕਲ ਇੰਚਾਰਜਾਂ ਦੀ ਜ਼ਿੰਮੇਵਾਰੀ ਤੇ ਚਰਚਾ ਤੋਂ ਇਲਾਵਾ, ਕਮਿਉਨੀਕੇਸ਼ਨ ਸਕਿਲਜ਼, ਪ੍ਰਚਾਰ ਢੰਗ, ਟੀਮ ਦੀ ਬਣਤਰ ਅਤੇ ਕੰਮ-ਕਾਜ ਅਤੇ ਪ੍ਰੋਜੈਕਟ ਸੁਚੱਜੇ ਢੰਗ ਨਾਲ ਚਲਾਏ ਜਾਣ ਆਦਿ ਵਿਸ਼ਿਆਂ 'ਤੇ ਸੈਸ਼ਨ ਹੋਏ। ਪਹਿਲੇ ਦਿਨ ਦੇ ਸੈਸ਼ਨ ਰਾਤੀਂ 12 ਵਜੇ ਤੱਕ ਚੱਲੇ।

5 ਦਸੰਬਰ ਨੂੰ ਪੂਰੇ ਪ੍ਰੋਗਰਾਮ ਦੀ ਸਮਾਪਤੀ ਮਿੱਥੇ ਟਾਈਮ ਟੇਬਲ ਦੇ ਅਨੁਸਾਰ ਦੁਪਹਿਰ 2-30 ਵਜੇ ਹੋਈ। ਕੈਂਪ ਵਿਚ ਭਾਗ ਲੈਣ ਵਾਲੇ ਵੀਰਾਂ ਤੋਂ ਕੈਂਪ ਬਾਰੇ ਪੁੱਛ-ਤਾਛ ਕੀਤੀ ਗਈ ਅਤੇ ਪ੍ਰੋਗਰਾਮ ਦੇ ਅੰਤ ਵਿਚ ਸਾਰੇ ਵੀਰਾਂ ਨੂੰ ਸਰਟੀਫਿਕੇਟ ਵੀ ਦਿੱਤੇ ਗਏ।

ਸਾਰੇ ਸਰਕਲ ਇੰਚਾਰਜਾਂ ਨੇ ਸਾਰੇ ਪ੍ਰੋਗਰਾਮ ਦੌਰਾਨ ਵੱਡੀ ਦਿਲਚਸਪੀ ਨਾਲ ਹਿੱਸਾ ਲਿਆ। ਪ੍ਰੋਗਰਾਮ ਦੇ ਅੰਤ ਵਿਚੋਂ ਜਦੋਂ ਇਨ੍ਹਾਂ ਵੀਰਾਂ ਤੋਂ ਪ੍ਰੋਗਰਾਮਾਂ ਬਾਰੇ ਫੀਡ-ਬੈਕ ਲਈ ਗਈ, ਤਾਂ ਉਨ੍ਹਾਂ ਨੇ ਪ੍ਰੋਗਰਾਮਾਂ ਦੀ ਭਰਪੂਰ ਸ਼ਲਾਘਾ ਕੀਤੀ ਅਤੇ ਇਸ ਪ੍ਰੋਗਰਾਮ ਨੂੰ ਪ੍ਰੈਕਟੀਕਲ ਅਤੇ ਉਪਯੋਗੀ ਦੱਸਿਆ। ਪ੍ਰੋਗਰਾਮ ਦੀ ਚੰਗੀ ਫੀਡ-ਬੈਕ ਨੂੰ ਦੇਖਦੇ ਹੋਏ ਆਉਣ ਵਾਲੇ ਦਿਨਾਂ ਵਿਚ ਇਹੋ-ਜਿਹੇ ਹੋਰ ਪ੍ਰੋਗਰਾਮ ਵੀ ਆਯੋਜਿਤ ਕੀਤੇ ਜਾਣਗੇ।

## ਦੂਸਰਾ ਗੁਰਮਤਿ ਚੇਤਨਾ ਕੈਂਪ

ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਦੇ ਸਰਕਲ ਟਾਟਾ ਨਗਰ ਵਲੋਂ ਦੂਸਰਾ ਗੁਰਮਤਿ ਚੇਤਨਾ ਕੈਂਪ 21-10-04 ਤੋਂ 24-10-04 ਤੱਕ ਲਗਾਇਆ ਗਿਆ। ਇਸ ਕੈਂਪ ਵਿਚ ਤੀਜੀ ਕਲਾਸ ਦੇ ਬੱਚਿਆਂ ਤੋਂ ਲੈ ਕੇ ਐਮ. ਏ. ਤੱਕ ਦੇ ਬੱਚਿਆਂ ਨੇ ਭਾਗ ਲਿਆ। ਇਸ ਗੁਰਮਤਿ ਕੈਂਪ ਵਿਚ ਜਿੱਥੇ ਸਿੱਖ ਬੱਚੇ ਸ਼ਾਮਿਲ ਹੋਏ ਉਥੇ ਗ਼ੈਰ-ਸਿੱਖ ਬੱਚਿਆਂ ਨੇ ਵੀ ਉਤਸ਼ਾਹ ਨਾਲ ਭਾਗ ਲਿਆ। ਬੱਚਿਆਂ ਦੀ ਗਰੁੱਪ ਵਾਈਜ਼ ਕਲਾਸ ਲਗਾਈ ਗਈ ਜਿਸ ਵਿਚ ਜਲੰਧਰ ਤੋਂ ਆਏ ਪ੍ਰਚਾਰਕਾਂ ਸ: ਗੁਰਬਖ਼ਸ਼ ਸਿੰਘ, ਬੀਬੀ ਸੁਖਵਿੰਦਰ ਕੌਰ, ਬੀਬੀ ਸਰਬਜੀਤ ਕੌਰ, ਬੀਬੀ ਮਨਦੀਪ ਕੌਰ ਤੇ ਤਰਨਤਾਰਨ ਤੋਂ ਆਏ ਸ: ਕਸ਼ਮੀਰ ਸਿੰਘ ਨੇ ਬੱਚਿਆਂ ਨੂੰ ਗੁਰਮਤਿ ਸਿਧਾਂਤਾਂ ਦੀ ਸਿੱਖਿਆ ਦਿੱਤੀ। ਗਿਆਨੀ ਦਿਲਬਾਗ ਸਿੰਘ, ਬੀਬੀ ਤਵਲੀਨ ਕੌਰ, ਬੀਬੀ ਸਤਵੰਤ ਕੌਰ, ਬੀਬੀ ਮਨਪ੍ਰੀਤ ਕੌਰ ਅਤੇ ਬੀਬੀ ਅੰਮ੍ਰਿਤ ਕੌਰ ਨੇ ਬੱਚਿਆਂ ਨੂੰ ਵੱਖ-ਵੱਖ ਵਿਸ਼ਿਆਂ ਬਾਰੇ ਦੱਸਿਆ। ਇਸ ਕੈਂਪ ਵਿਚ ਜਿੱਥੇ ਗੁਰਮਤਿ ਸਿਧਾਂਤਾਂ ਦੀ ਸਿੱਖਿਆ ਦਿੱਤੀ ਉਥੇ ਸਿਹਤ ਦਾ ਵੀ ਖ਼ਾਸ ਖ਼ਿਆਲ ਰੱਖਿਆ ਗਿਆ। ਯੋਗਾ ਅਭਿਆਸ, ਖੇਡਾਂ ਅਤੇ ਮੈਡੀਕਲ ਸਹੂਲਤਾਂ ਦਾ ਵੀ ਖਾਸ ਪ੍ਰਬੰਧ ਸੀ। ਇਸ ਕੈਂਪ ਵਿਚ ਚੰਡੀਗੜ੍ਹ ਦੇ ਵੀਰ ਸ: ਗੁਰਸ਼ਰਨ ਸਿੰਘ ਜੀ ਨੇ ਸਲਾਈਡ ਸ਼ੋਅ 'ਮਨ ਜੀਤੈ ਜਗੁ ਜੀਤ', 'ਚਮਕੌਰ ਤੇ ਸਰਹੰਦ ਦਾ ਸਾਕਾ', 'ਪੰਥਕ ਤੇ ਸ਼ਖਸੀ ਰਹਿਣੀ' ਆਦਿਕ ਦਿਖਾਏ ਜਿਨ੍ਹਾਂ ਨੂੰ ਸੰਗਤਾਂ ਤੇ ਬੱਚਿਆਂ ਨੇ ਬਹੁਤ ਸਲਾਹਿਆ। ਇਸ ਗੁਰਮਤਿ ਕੈਂਪ ਵਿਚ ਬੱਚਿਆਂ ਦੇ ਕਵਿਤਾ, ਸਾਖੀਆਂ, ਲੈਕਚਰ ਮੁਕਾਬਲੇ ਕਰਵਾਏ ਗਏ, Quiz ਮੁਕਾਬਲੇ ਵੀ ਕਰਵਾਏ ਗਏ। Ist, IInd ਅਤੇ IIIrd ਆਉਣ ਵਾਲੇ ਬੱਚਿਆਂ ਨੂੰ ਇਨਾਮ ਦਿੱਤੇ ਗਏ। ਸਰਕਲ ਇੰਚਾਰਜ ਸ: ਭੁਪਿੰਦਰ ਸਿੰਘ, ਸੈਂਟਰਲ ਕਮੇਟੀ ਦੇ ਪ੍ਰਧਾਨ ਸ: ਇੰਦਰਜੀਤ ਸਿੰਘ ਨੇ ਬਹੁਤ ਯੋਗਦਾਨ ਪਾਇਆ ਤੇ ਗੁ: ਜੀ. ਟਾਉਨ ਬਿਸਟੂਪੁਰ ਦੇ ਪ੍ਰਧਾਨ ਨੇ ਇਸ ਕੈਂਪ ਵਿਚ ਪੂਰੀ ਤਨਦੇਹੀ ਨਾਲ ਸੇਵਾ ਕੀਤੀ। ਇਹ ਸਾਰਾ ਕੈਂਪ ਟਾਟਾ ਨਗਰ ਦੇ ਗੁ: ਸ਼ਾਕਚੀ ਵਿਖੇ ਲਗਾਇਆ ਗਿਆ।

ਚਾਨਣ ਮੁਨਾਰੇ

# ਅਮਰ ਸ਼ਹੀਦ ਸ: ਸੇਵਾ ਸਿੰਘ ਠੀਕਰੀਵਾਲਾ

ਸ: ਜਗਜੀਤ ਸਿੰਘ ਠੀਕਰੀਵਾਲਾ*

ਸਿੰਘ ਸਭਾ ਲਹਿਰ, ਅਕਾਲੀ ਲਹਿਰ (ਗੁਰਦੁਆਰਾ ਸੁਧਾਰ ਲਹਿਰ) ਅਤੇ ਰਿਆਸਤੀ ਪਰਜਾ ਮੰਡਲ ਲਹਿਰ ਦੇ ਉੱਘੇ ਆਗੂ, ਅਮਰ ਸ਼ਹੀਦ ਸ: ਸੇਵਾ ਸਿੰਘ ਠੀਕਰੀਵਾਲਾ ਦਾ ਜਨਮ 24 ਅਗਸਤ 1882 ਈ: ਨੂੰ ਪਿੰਡ ਠੀਕਰੀਵਾਲਾ (ਸੰਗਰੂਰ) ਦੇ ਇਕ ਉੱਘੇ ਪਰਿਵਾਰ ਵਿਚ, ਸ: ਦੇਵਾ ਸਿੰਘ ਦੇ ਘਰ ਮਾਤਾ ਹਰ ਕੌਰ ਦੀ ਕੁੱਖੋਂ ਹੋਇਆ। ਸ: ਸੇਵਾ ਸਿੰਘ ਨੇ ਆਪਣੀ ਮੁੱਢਲੀ ਪੜ੍ਹਾਈ, ਆਪਣੇ ਪਿਤਾ ਜੀ ਪਾਸ ਪਟਿਆਲੇ ਰਹਿ ਕੇ ਕੀਤੀ, ਜੋ ਉਸ ਸਮੇਂ ਦੇ ਮਹਾਰਾਜਾ ਪਟਿਆਲੇ ਦੇ ਇਕ ਭਰੋਸੇਯੋਗ ਅਹਿਲਕਾਰ ਸਨ। ਕੁਝ ਸਮਾਂ ਰਿਆਸਤ ਪਟਿਆਲੇ ਦੇ ਸਿਹਤ ਵਿਭਾਗ ਵਿਚ ਸੇਵਾ ਕਰਨ ਉਪਰੰਤ ਸ: ਸੇਵਾ ਸਿੰਘ ਆਪਣੇ ਜੱਦੀ ਪਿੰਡ ਠੀਕਰੀਵਾਲ ਆ ਗਏ ਅਤੇ ਸਿੰਘ ਸਭਾ ਲਹਿਰ ਦੇ ਪ੍ਰਭਾਵ ਹੇਠਾਂ ਅੰਮ੍ਰਿਤ ਛਕ ਕੇ, ਸਿੰਘ ਸਜ ਗਏ ਅਤੇ ਧਰਮ ਪ੍ਰਚਾਰ, ਸਮਾਜ ਸੁਧਾਰ, ਵਿਦਿਅਕ ਪਸਾਰ ਅਤੇ ਕੌਮੀ ਆਜ਼ਾਦੀ ਲਈ ਸੰਘਰਸ਼ ਨੂੰ ਹੀ ਆਪਣੇ ਜੀਵਨ ਦਾ ਮੁਖ ਮਨੋਰਥ ਬਣਾ ਲਿਆ। ਆਪਣੇ ਪਿੰਡ ਠੀਕਰੀਵਾਲਾ ਵਿਖੇ ਉਸ ਅਸਥਾਨ 'ਤੇ ਗੁਰਦੁਆਰਾ ਸਾਹਿਬ ਦੀ ਇਕ ਸੁੰਦਰ ਇਮਾਰਤ ਦੀ ਉਸਾਰੀ ਦਾ ਕੰਮ, ਆਪਣੀ ਨਿਗਰਾਨੀ ਹੇਠ ਮੁਕੰਮਲ ਕਰਵਾਇਆ, ਜਿਥੇ ਅਠ੍ਹਾਰਵੀਂ ਸਦੀ ਦੇ ਉੱਘੇ ਸਿੱਖ ਆਗੂ ਨਵਾਬ ਕਪੂਰ ਸਿੰਘ ਜੀ ਨੇ, ਪਟਿਆਲਾ ਰਿਆਸਤ ਦੇ ਬਾਨੀ, ਬਾਬਾ ਆਲਾ ਸਿੰਘ ਦੀ ਬੇਨਤੀ ਕਰਨ 'ਤੇ ਆਪਣੇ ਦਲ ਸਮੇਤ ਕੁਝ ਸਮੇਂ ਲਈ ਟਿਕਾਣਾ ਕੀਤਾ ਸੀ।

ਜੈਤੋ ਮੋਰਚੇ ਸਮੇਂ 1923 ਈਸਵੀ ਵਿਚ ਜਦੋਂ ਅੰਗ੍ਰੇਜ਼ ਸਰਕਾਰ ਨੇ, ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਗੈਰ-ਕਾਨੂੰਨੀ ਜਥੇਬੰਦੀਆਂ ਕਰਾਰ ਦੇ ਦਿੱਤਾ ਅਤੇ ਇਨ੍ਹਾਂ ਜਥੇਬੰਦੀਆਂ ਨਾਲ ਸੰਬੰਧਤ ਸਭ ਅਕਾਲੀ ਮੁਖੀਆਂ ਦੀ ਗ੍ਰਿਫਤਾਰੀ ਲਈ ਹੁਕਮ ਜਾਰੀ ਕਰ ਦਿੱਤੇ ਤਾਂ ਸ: ਸੇਵਾ ਸਿੰਘ ਨੂੰ ਭੀ, ਗੁਰਦੁਆਰਾ ਮੁਕਤਸਰ ਸਾਹਿਬ ਤੋਂ ਗ੍ਰਿਫਤਾਰ ਕਰ ਲਿਆ। ਤਿੰਨ ਸਾਲ ਲਾਹੌਰ ਜੇਲ੍ਹ ਵਿਖੇ ਨਜ਼ਰਬੰਦ ਰੱਖਿਆ ਗਿਆ। 1925 ਈਸਵੀ ਵਿਚ ਗੁਰਦੁਆਰਾ ਐਕਟ ਬਣਨ ਉਪਰੰਤ, ਸਤੰਬਰ 1926 ਈ: ਵਿਚ ਲਾਹੌਰ ਜੇਲ੍ਹ ਵਿਚੋਂ ਰਿਹਾਅ ਹੁੰਦਿਆਂ ਹੀ ਆਪ ਨੂੰ ਰਿਆਸਤ ਪਟਿਆਲਾ ਦੀ ਪੁਲਿਸ ਨੇ ਮੁੜ ਗ੍ਰਿਫਤਾਰ ਕਰ ਲਿਆ ਅਤੇ ਆਪ ਵਿਰੁੱਧ ਬਰਨਾਲਾ ਦੀ ਇਕ ਅਦਾਲਤ ਵਿਚ ਡੇਰਾ ਬਾਬਾ ਗਾਂਧਾ ਸਿੰਘ ਬਰਨਾਲਾ ਦੀ ਇਕ ਗੜਵੀ ਚੋਰੀ ਕਰਨ ਦਾ, ਝੂਠਾ ਦੋਸ਼ ਲਾ ਕੇ, ਮੁਕੱਦਮਾ ਬਣਾਇਆ ਗਿਆ। ਪ੍ਰੰਤੂ ਜਦੋਂ ਡੇਰੇ ਦੇ ਮਹੰਤ ਰਘਬੀਰ ਸਿੰਘ ਨੇ ਬਿਆਨ ਦਿੱਤਾ ਕਿ ਉਸ ਦੇ ਡੇਰੇ ਦੀ ਕੋਈ ਗੜਵੀ ਚੋਰੀ ਨਹੀਂ ਹੋਈ ਤਾਂ ਮੁਕੱਦਮਾ ਖਾਰਜ ਹੋ ਗਿਆ ਪ੍ਰੰਤੂ ਆਪ ਨੂੰ ਬਿਨਾਂ ਕਿਸੇ ਹੋਰ ਦੋਸ਼ (ਜੁਰਮ) ਜਾਂ ਮੁਕੱਦਮੇ ਤੋਂ ਹੀ ਲਗਾਤਾਰ ਤਿੰਨ ਸਾਲ (1926-29 ਤੀਕ) ਕੇਂਦਰੀ ਜੇਲ੍ਹ ਪਟਿਆਲਾ ਵਿਖੇ ਨਜ਼ਰਬੰਦ ਰੱਖਿਆ ਗਿਆ।

ਪੰਜਾਬ ਦੀਆਂ ਉਸ ਸਮੇਂ ਦੀਆਂ ਸਾਰੀਆਂ ਕੌਮੀ ਜਥੇਬੰਦੀਆਂ ਦੇ ਸੰਘਰਸ਼ ਦੇ ਫਲਸਰੂਪ, ਆਪ ਨੂੰ ਅਗਸਤ 1929 ਈ. ਵਿਚ ਪਟਿਆਲਾ ਜੇਲ੍ਹ ਵਿਚੋਂ ਰਿਹਾਅ ਕਰ ਦਿੱਤਾ ਗਿਆ। ਉਹ ਸ਼੍ਰੋਮਣੀ ਅਕਾਲੀ ਦਲ ਦੇ ਮੀਤ ਪ੍ਰਧਾਨ, ਪੰਜਾਬ ਅਤੇ ਪਟਿਆਲਾ ਰਿਆਸਤੀ ਪਰਜਾ ਮੰਡਲ ਦੇ ਪ੍ਰਧਾਨ ਅਤੇ ਅਕਾਲ ਕਾਲਜ ਮਸਤੂਆਣਾ ਦੀ ਕੌਂਸਲ ਦੇ ਪ੍ਰਧਾਨ ਵਰਗੇ ਮਹੱਤਵਪੂਰਨ ਅਹੁਦਿਆਂ 'ਤੇ ਵੀ ਰਹੇ। ਅਕਤੂਬਰ 1930 ਈ: ਵਿਚ ਪੰਜਾਬ ਰਿਆਸਤੀ ਪਰਜਾ ਮੰਡਲ ਦੀ ਲੁਧਿਆਣਾ ਕਾਨਫਰੰਸ ਵਿਚ ਭਾਗ ਲੈਣ ਦੇ ਦੋਸ਼ ਵਿਚ, ਆਪ ਨੂੰ ਮੁੜ ਗ੍ਰਿਫਤਾਰ ਕਰ ਲਿਆ ਗਿਆ ਅਤੇ ਪੰਜ ਸਾਲ ਕੈਦ ਅਤੇ ਇਕ ਹਜ਼ਾਰ ਰੁਪੈ ਜੁਰਮਾਨੇ ਦੀ ਸਜ਼ਾ ਸੁਣਾ ਕੇ, ਕੇਂਦਰੀ ਜੇਲ੍ਹ ਪਟਿਆਲਾ ਵਿਖੇ ਨਜ਼ਰਬੰਦ ਕਰ ਦਿੱਤਾ ਗਿਆ। ਕੌਮੀ ਜਥੇਬੰਦੀਆਂ ਦੇ ਸੰਘਰਸ਼ ਦੇ ਫਲਸਰੂਪ ਆਪ ਨੂੰ ਚਾਰ ਮਹੀਨਿਆਂ ਦੀ ਨਜ਼ਰਬੰਦੀ ਉਪਰੰਤ ਬਿਨਾਂ ਸ਼ਰਤ ਰਿਹਾਅ ਕਰ ਦਿੱਤਾ ਗਿਆ। ਨਵੰਬਰ 1931 ਈ: ਵਿਚ ਰਿਆਸਤ ਜੀਂਦ (ਸੰਗਰੂਰ) ਦੀ ਸਰਕਾਰ ਵਿਰੁੱਧ ਲੱਗੇ ਮੋਰਚੇ ਦੌਰਾਨ ਚਾਰ ਮਹੀਨੇ ਅਤੇ ਰਿਆਸਤ ਮਲੇਰ ਕੋਟਲਾ ਦੀ ਸਰਕਾਰ ਵਿਰੁੱਧ ਲੱਗੇ ਕੁਠਾਲਾ (ਕਿਸਾਨ) ਮੋਰਚੇ ਵਿਚ ਆਪ ਨੇ ਤਿੰਨ ਮਹੀਨੇ ਦੀ ਕੈਦ ਕੱਟੀ।

ਅਪ੍ਰੈਲ 1933 ਈ: ਵਿਚ ਪੰਜਾਬ ਰਿਆਸਤੀ ਪਰਜਾ ਮੰਡਲ ਦੀ ਦਿੱਲੀ ਕਾਨਫਰੰਸ ਵਿਚ ਭਾਗ ਲੈਣ ਅਤੇ ਪਿੰਡ ਖੁਡਿਆਲ (ਸੁਨਾਮ) ਦੀ ਅਕਾਲੀ ਕਾਨਫਰੰਸ ਵਿਚ ਭਾਗ ਲੈਣ ਦੇ ਦੋਸ਼ ਵਿਚ, ਰਿਆਸਤ ਪਟਿਆਲਾ ਦੀ ਪੁਲਿਸ ਨੇ ਆਪ ਨੂੰ ਮੁੜ ਗ੍ਰਿਫਤਾਰ ਕਰ ਲਿਆ ਅਤੇ ਦਸ ਸਾਲ ਕੈਦ ਅਤੇ ਦੋ ਹਜ਼ਾਰ ਰੁਪਏ ਜੁਰਮਾਨੇ ਦੀ ਸਜ਼ਾ ਸੁਣਾ ਕੇ ਪਟਿਆਲਾ ਜੇਲ੍ਹ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਜੇਲ੍ਹ ਦੇ ਅਧਿਕਾਰੀਆਂ ਅਤੇ ਰਿਆਸਤੀ ਹੁਕਮਰਾਨਾਂ ਦੇ ਜਬਰ, ਜ਼ੁਲਮ ਅਤੇ ਧੱਕੇ ਦਾ ਵਿਰੋਧ ਕਰਦਿਆਂ ਸ: ਠੀਕਰੀਵਾਲਾ ਨੇ ਅਪ੍ਰੈਲ 1934 ਈ: ਵਿਚ ਪਟਿਆਲਾ ਜੇਲ੍ਹ ਵਿਚ ਹੀ ਭੁੱਖ ਹੜਤਾਲ ਸ਼ੁਰੂ ਕਰ ਦਿੱਤੀ। ਨੌਂ ਮਹੀਨੇ ਦੀ ਲੰਬੀ ਭੁੱਖ ਹੜਤਾਲ ਉਪਰੰਤ 19 ਅਤੇ 20 ਜਨਵਰੀ (1935 ਈ:) ਦੀ ਰਾਤ ਦਰਮਿਆਨ ਕਰੀਬ ਇਕ ਵਜੇ ਦੇ ਸ਼ਹਾਦਤ ਦਾ ਜਾਮ ਪੀ ਗਏ।

ਅਮਰ ਸ਼ਹੀਦ ਸ: ਸੇਵਾ ਸਿੰਘ ਠੀਕਰੀਵਾਲਾ ਦੇ ਜੀਵਨ ਦੇ ਸਮੇਂ ਦੇ ਇਤਿਹਾਸਕ ਤੱਥਾਂ ਨੂੰ ਵੱਖ-ਵੱਖ ਵਿਦਵਾਨਾਂ ਨੇ ਕਲਮਬੰਦ ਵੀ ਕੀਤਾ ਹੈ। ਉਸ ਸਮੇਂ ਦੇ ਮਹਾਰਾਜਾ ਭੁਪਿੰਦਰ ਸਿੰਘ ਨੂੰ ਸਰਕਾਰੀ ਹਉਮੈ ਦਾ ਗਰੂਰ ਸੀ ਪਰ ਉਸ ਦੇ ਐਨ ਉਲਟ ਸ: ਸੇਵਾ ਸਿੰਘ ਠੀਕਰੀਵਾਲਾ ਧਾਰਮਿਕ ਬਿਰਤੀ, ਸਹਜ ਤੇ ਮਨੁੱਖਤਾ ਦੀ ਸੇਵਾ ਨੂੰ ਪਹਿਲ ਦੇਣ ਵਾਲਾ ਇਨਸਾਨ

*ਪਿੰਡ ਤੇ ਡਾਕ: ਠੀਕਰੀਵਾਲਾ, ਜ਼ਿਲ੍ਹਾ ਸੰਗਰੂਰ।

ਸੀ।ਦੋਵੇਂ ਪੰਜ ਭੂਤਕ ਮਨੁੱਖੀ ਸਰੀਰ ਦੇ ਰੂਪ ਅਤੇ ਸਮਕਾਲੀ ਹੋਣ ਦੇ ਬਾਵਜੂਦ ਵੱਖ-ਵੱਖ ਰਸਤਿਆਂ 'ਤੇ ਤੁਰਨ ਵਾਲੇ ਸਨ।ਸ: ਠੀਕਰੀਵਾਲਾ ਵੀ ਇਕ ਚੰਗੇ ਪਰਿਵਾਰ ਵਿਚੋਂ ਹੋਣ ਕਾਰਨ ਉਨ੍ਹਾਂ ਪਾਸ ਜੀਵਨ ਦਾ ਹਰ ਸੁਖ ਆਰਾਮ ਸੀ ਪਰ ਉਨ੍ਹਾਂ ਨੇ ਸੁਖ ਆਰਾਮ ਅਤੇ ਹਕੂਮਤ ਦੀ ਥਾਂ ਸੰਘਰਸ਼ਮਈ ਜੀਵਨ ਨੂੰ ਪਹਿਲ ਦਿੱਤੀ। ਸ: ਠੀਕਰੀਵਾਲਾ ਸਭਨਾਂ ਵਿਚੋਂ ਇਕ ਹੋ ਕੇ ਵੀ ਸਭ ਨਾਲੋਂ ਵੱਖਰੀ ਤਰ੍ਹਾਂ ਦਾ ਮਨੁੱਖ ਸੀ। ਇਹੀ ਕਾਰਨ ਸੀ ਕਿ ਸੰਤ ਅਤਰ ਸਿੰਘ ਜੀ ਮਸਤੂਆਣਾ ਨੇ ਉਨ੍ਹਾਂ ਨੂੰ ਅਕਾਲ ਕਾਲਜ ਮਸਤੂਆਣਾ ਸਾਹਿਬ ਦੀ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਥਾਪਿਆ ਸੀ। ਸੰਤ ਜੀ ਵਲੋਂ ਮਿਲੇ ਮਾਣ ਸਾਹਮਣੇ ਮਹਾਰਾਜਾ ਪਟਿਆਲਾ ਵਲੋਂ ਸ: ਠੀਕਰੀਵਾਲਾ ਨੂੰ ਦਿੱਤੇ ਗਏ ਲਾਲਚ, ਉਨ੍ਹਾਂ ਦੀ ਨਿਗਾਹ ਵਿਚ ਬਿਲਕੁਲ ਤੁੱਛ ਸਨ। ਉਹ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਗੁਰਮੁਖ ਪੁਰਸ਼ ਅਤੇ ਰੀਸ ਕਰਨ ਯੋਗ ਅਕਾਲੀ ਸਨ।ਉਨ੍ਹਾਂ ਦੀ ਸਾਲਾਨਾ ਬਰਸੀ ਹਰ ਸਾਲ 18, 19, 20 ਜਨਵਰੀ ਨੂੰ ਪਿੰਡ ਠੀਕਰੀਵਾਲਾ (ਸੰਗਰੂਰ) ਵਿਖੇ ਧੂਮਧਾਮ ਨਾਲ ਮਨਾਈ ਜਾਂਦੀ ਹੈ। ੦

## ਬੇਸਹਾਰਾ ਤੇ ਲੋੜਵੰਦ ਬਜ਼ੁਰਗਾਂ, ਵਿਧਵਾ ਭੈਣਾਂ ਅਤੇ ਯਤੀਮ ਬੱਚਿਆਂ ਕੋਲੋਂ ਸਹਾਇਆ ਲਈ ਅਰਜ਼ੀਆਂ ਦੀ ਮੰਗ

ਸੇਵਾ ਦੇ ਪੁੰਜ ਭਾਈ ਘਨ੍ਹਈਆ ਜੀ ਦੇ ਪਾਏ ਪੂਰਨਿਆਂ ਤੇ ਚਲਦੇ ਹੋਏ, ਨਿਸ਼ਕਾਮ ਸਿੱਖ ਵੈਲਫੇਅਰ ਕੌਂਸਲ (ਰਜਿ:), ਸਰਬੱਤ ਦੇ ਭਲੇ ਦੇ ਆਸ਼ੇ ਮੁਤਾਬਕ, ਪਿਛਲੇ ਲਗਭਗ 20 ਸਾਲਾਂ ਤੋਂ ਵਿਧਵਾ ਭੈਣਾਂ, ਅਨਾਥ ਬੱਚਿਆਂ ਤੇ ਹੋਰ ਲੋੜਵੰਦਾਂ ਦੀ ਸੇਵਾ ਵਿਚ, ਬਿਨਾਂ ਕਿਸੇ ਧਾਰਮਿਕ ਭੇਦ ਭਾਵ ਨਾਲ, ਪੂਰੀ ਤਨਦੇਹੀ ਨਾਲ ਲੱਗੀ ਹੋਈ ਹੈ। ਜੋ ਪ੍ਰਾਜੈਕਟ ਚੱਲ ਰਹੇ ਹਨ ਉਨ੍ਹਾਂ ਦਾ ਵੇਰਵਾ ਨਿਸ਼ਕਾਮ ਦੇ ਵੈਬਸਾਈਟ www.nishkam.org ਤੇ ਦੇਖਿਆ ਜਾ ਸਕਦਾ ਹੈ।ਅੱਗੇ ਹੀ ਪੰਜਾਬ ਦੇ ਦੁਖਾਂਤ ਦੇ ਪ੍ਰਭਾਵਿਤ ਲਗਭਗ 80 ਪਰਿਵਾਰਾਂ ਨੂੰ ਪਿਛਲੇ 6 ਸਾਲਾਂ ਤੋਂ ਲਗਾਤਾਰ ਮਾਇਕ ਸਹਾਇਤਾ ਪਹੁੰਚਾਈ ਜਾ ਰਹੀ ਹੈ ਤੇ 40 ਅਨਾਥ/ਲੋੜਵੰਦ ਬੱਚਿਆਂ ਦੀ ਦੇਖਭਾਲ ਨਿਸ਼ਕਾਮ ਦੇ ਪ੍ਰਾਜੈਕਟ ਮਾਤਾ ਗੁਜਰੀ ਸੁਖ ਨਿਵਾਸ, ਪਿੰਡ ਖਾਨਪੁਰ, ਖਰੜ ਵਿਖੇ ਕੀਤੀ ਜਾ ਰਹੀ ਹੈ। ਹੁਣ ਬੇਸਹਾਰਾ ਤੇ ਲੋੜਵੰਦ ਬਜ਼ੁਰਗਾਂ ਅਤੇ ਅਨਾਥ ਬੱਚਿਆਂ ਕੋਲੋਂ ਸੁਖ ਨਿਵਾਸ ਵਿਚ ਦਾਖ਼ਲੇ ਲਈ ਅਰਜ਼ੀਆਂ ਦੀ ਮੰਗ ਕੀਤੀ ਜਾਂਦੀ ਹੈ। ਦਾਖ਼ਲ ਕੀਤੇ ਗਏ ਬਜ਼ੁਰਗਾਂ ਤੇ ਬੱਚਿਆਂ ਦੀ ਦੇਖਭਾਲ ਦਾ ਸਾਰਾ ਪ੍ਰਬੰਧ ਨਿਸ਼ਕਾਮ ਕਰੇਗੀ। ਅਰਜ਼ੀ ਦਾ ਫਾਰਮ ਨਿਸ਼ਕਾਮ ਦੇ ਦਫ਼ਤਰ ਤੋਂ ਚਿੱਠੀ ਭੇਜ ਕੇ ਮੰਗਵਾਇਆ ਜਾ ਸਕਦਾ ਹੈ।

ਇਸ ਤੋਂ ਇਲਾਵਾ ਬੇਸਹਾਰਾ ਤੇ ਲੋੜਵੰਦ ਬਜ਼ੁਰਗਾਂ, ਵਿਧਵਾ ਭੈਣਾਂ ਅਤੇ ਅਨਾਥ ਬੱਚਿਆਂ, ਜੋ ਕਿ ਆਪਣੇ ਘਰਾਂ ਵਿਚ ਹੀ ਰਹਿਣਾ ਚਾਹੁੰਦੇ ਹੋਣ, ਨੂੰ ਵੀ ਸਹਾਇਤਾ ਪਹੁੰਚਾਣ ਦਾ ਪ੍ਰੋਗਰਾਮ ਹੈ।ਜੋ ਵੀ ਬੇਸਹਾਰਾ ਤੇ ਲੋੜਵੰਦ ਬਜ਼ੁਰਗ, ਵਿਧਵਾ ਭੈਣਾਂ ਅਤੇ ਅਨਾਥ ਬੱਚੇ ਸਹਾਇਤਾ ਚਾਹੁੰਦੇ ਹੋਣ, ਮੁਫ਼ਤ ਅਰਜ਼ੀ ਦਾ ਫਾਰਮ ਨਿਸ਼ਕਾਮ ਦੇ ਦਫ਼ਤਰ ਨਿਸ਼ਕਾਮ ਭਵਨ, ਬੀ ਬਲਾਕ, ਤਿਲਕ ਵਿਹਾਰ, ਤਿਲਕ ਨਗਰ, ਨਵੀਂ ਦਿੱਲੀ—110018 (ਫੋਨ ਨੰਬਰ 25412601, 25101848) ਤੋਂ ਡਾਕ ਰਾਹੀਂ ਮੰਗਵਾ ਕੇ, ਭਰ ਕੇ ਭੇਜ ਸਕਦੇ ਹਨ। ਪੰਜਾਬ ਦੇ ਦੁਖਾਂਤ, ਨਵੰਬਰ 1984 ਜਾਂ ਇਹੋ ਜਿਹੇ ਹੋਰ ਹਾਲਾਤਾਂ ਦੇ ਪ੍ਰਭਾਵਿਤ ਪਰਿਵਾਰਾਂ ਨੂੰ ਪਹਿਲ ਦਿੱਤੀ ਜਾਵੇਗੀ।

ਨਿਸ਼ਕਾਮ, ਪ੍ਰਾਜੈਕਟਾਂ ਨੂੰ ਸੁਹਣੀ ਤਰ੍ਹਾਂ ਚਲਾਉਣ ਲਈ ਸਾਧ ਸੰਗਤ, ਸਿੰਘ ਸਭਾਵਾਂ, ਗੁਰਦੁਆਰਿਆਂ, ਦਾਨੀ ਸੱਜਣਾਂ/ਸੰਸਥਾਵਾਂ ਕੋਲੋਂ ਸਹਾਇਤਾ ਦੀ ਵੀ ਮੰਗ ਕਰਦੀ ਹੈ। ਨਿਸ਼ਕਾਮ ਨੂੰ ਭੇਜੀ ਗਈ ਸਹਾਇਤਾ ਨੂੰ Income Tax Act, 1961 ਦੇ Section 80 G ਤਹਿਤ ਛੋਟ ਪ੍ਰਾਪਤ ਹੈ। ਮਾਤਾ ਗੁਜਰੀ ਸੁੱਖ ਨਿਵਾਸ ਪ੍ਰਾਜੈਕਟ Income Tax Act, 1961 ਦੇ Section 35AC ਦੇ ਤਹਿਤ ਰਜਿਸਟਰਡ ਹੈ ਤੇ ਇਸ ਪ੍ਰਾਜੈਕਟ ਨੂੰ ਦਿੱਤੀ ਗਈ ਸਾਰੀ (100%) ਸਹਾਇਤਾ ਨੂੰ ਛੋਟ ਪ੍ਰਾਪਤ ਹੈ। ਨਿਸ਼ਕਾਮ ਭਾਰਤ ਤੋਂ ਬਾਹਰ ਵੱਸਦੇ ਵੀਰਾਂ/ਭੈਣਾਂ ਕੋਲੋਂ ਫ਼ਾਰਨ ਕਰੰਸੀ ਵਿਚ ਸਹਾਇਤਾ ਪ੍ਰਾਪਤ ਕਰਨ ਲਈ ਵੀ ਭਾਰਤ ਸਰਕਾਰ ਕੋਲੋਂ ਰਜਿਸਟਰਡ ਹੈ। ਵੱਧ ਤੋਂ ਵੱਧ ਕਿਰਪਾ ਕਰਕੇ ਕ੍ਰਿਤਾਰਥ ਕਰੋ ਜੀ ਤੇ ਅਕਾਲ ਪੁਰਖ ਦੀਆਂ ਖੁਸ਼ੀਆਂ ਪ੍ਰਾਪਤ ਕਰੋ ਜੀ। ਆਓ ਮਿਲ ਕੇ ਸਰਬਤ ਦੇ ਭਲੇ ਲਈ ਕੁਝ ਕਰੀਏ।

ੴ ਸਤਿਗੁਰ ਪ੍ਰਸਾਦਿ॥

ਸੇਵਾ ਕਰਤ ਹੋਇ ਨਿਹਕਾਮੀ, ਤਿਸ ਕਉ ਹੋਤ ਪਰਾਪਤਿ ਸੁਆਮੀ॥

# ਮਾਤਾ ਗੁਜਰੀ ਸੁਖ ਨਿਵਾਸ

[ਨਿਸ਼ਕਾਮ ਸਿੱਖ ਵੈਲਫੇਅਰ ਕੌਂਸਲ (ਰਜਿ:) ਦਾ ਪ੍ਰਾਜੈਕਟ]

**(ਬਜ਼ੁਰਗਾਂ ਤੇ ਲੋੜਵੰਦ ਬੱਚਿਆਂ ਵਾਸਤੇ ਘਰ)**

**ਗਿੱਲ ਫਾਰਮ, ਪਿੰਡ ਖਾਨਪੁਰ, (ਖਰੜ) ਰੋਪੜ। ਫੋਨ : 0160-2280730, 2283712**

**ਸੁਖ ਨਿਵਾਸ ਵਿਚ ਬੱਚਿਆਂ ਦੇ ਦਾਖਲੇ ਲਈ ਜ਼ਰੂਰੀ ਨਿਯਮ** : (1) ਬੱਚੇ ਦੀ ਉਮਰ 5 ਤੋਂ 12 ਸਾਲ ਦੇ ਵਿਚ ਹੋਵੇ। (2) ਅਰਜ਼ੀ ਦਾ ਫਾਰਮ ਪੂਰਾ ਭਰਿਆ ਹੋਵੇ। (3) ਤਿੰਨ ਪਾਸਪੋਰਟ ਸਾਈਜ਼ ਫੋਟੋ। (4) ਡਾਕਟਰੀ ਜਾਂਚ ਸੁਖ ਨਿਵਾਸ ਵਲੋਂ ਹੋਵੇਗੀ। (5) ਜ਼ਰੂਰੀ ਸਰਟੀਫਿਕੇਟ ਜਿਵੇਂ ਕਿ : (ੳ) ਮੌਤ ਦਾ ਸਰਟੀਫਿਕੇਟ ਪਿਤਾ/ਮਾਤਾ (ਅ) ਰਾਸ਼ਨ ਕਾਰਡ ਦੀ ਕਾਪੀ (ੲ) ਬੱਚੇ ਦਾ ਜਨਮ ਸਰਟੀਫਿਕੇਟ (ਸ) ਜਾਇਦਾਦ ਤੇ ਜ਼ਮੀਨ ਬਾਰੇ ਪੂਰਾ ਵੇਰਵਾ

ਨੋਟ : (1) ਪਹਿਲ ਅਨਾਥ ਬੱਚਿਆਂ ਨੂੰ ਦਿੱਤੀ ਜਾਵੇਗੀ। (2) ਦੂਜੇ ਨੰਬਰ ਤੇ ਜ਼ਰੂਰਤਮੰਦ ਵਿਧਵਾ ਭੈਣਾਂ ਦੇ ਬੱਚੇ ਰੱਖੇ ਜਾਣਗੇ। (3) ਅਪੰਗ/ਨਕਾਰਾ ਮਾਤਾ/ਪਿਤਾ ਦੇ ਬੱਚੇ। (4) ਬਹੁਤ ਹੀ ਗਰੀਬ ਪਰਿਵਾਰ ਦੇ ਬੱਚੇ।

**ਜ਼ਰੂਰੀ ਹਦਾਇਤਾਂ** : (1) ਕੇਵਲ ਰਿਸ਼ਤੇਦਾਰ ਵਿਅਕਤੀ ਨੂੰ ਹੀ ਬੱਚੇ ਨਾਲ ਮਿਲਣ ਦਿੱਤਾ ਜਾਵੇਗਾ। (2) ਦੂਰ ਤੋਂ ਆਏ ਬੱਚੇ ਦੇ ਸੰਬੰਧੀਆਂ ਦਾ ਇਕ ਦਿਨ ਦਾ ਰਹਿਣ ਦਾ ਪ੍ਰਬੰਧ ਹੈ।

ਘਰ-ਪਰਿਵਾਰ

# ਮਾਤਾ ਪਿਤਾ ਦੀ ਸੇਵਾ

ਸ: ਗੁਰਮੀਤ ਸਿੰਘ, ਕੁਰਾਲੀ

ਪਰਿਵਾਰਕ ਇਕਾਈ ਵਿਚ ਮਾਤਾ-ਪਿਤਾ ਦਾ ਮੁੱਖ ਰੋਲ ਹੁੰਦਾ ਹੈ ਜੋ ਆਪਣੇ ਬੱਚਿਆਂ ਲਈ ਹਰ ਦੁੱਖ, ਬਿਪਤਾ, ਰੋਗ ਸਮੇਂ ਸਹਾਰਾ ਬਣਦੇ ਹਨ ਅਤੇ ਪਾਲਣ-ਪੋਸਣ, ਹਰ ਤਰ੍ਹਾਂ ਦੀ ਸਹੂਲਤ ਪ੍ਰਦਾਨ ਕਰਨ ਲਈ ਤਰੱਦਦ ਕਰਦੇ ਰਹਿੰਦੇ ਹਨ। ਮਾਂ ਬੜੇ ਦੁੱਖਾਂ ਨਾਲ ਗਰਭ ਦੇ ਦਿਨ ਕੱਟਦੀ ਹੈ ਅਤੇ ਜਨਮ ਤੋਂ ਬਾਅਦ ਬੱਚੇ ਨੂੰ ਪਾਲਦੀ ਹੈ। ਉਸਦਾ ਗੰਦ-ਮੰਦ ਚੁੱਕਦੀ ਹੈ, ਹਮੇਸ਼ਾ ਛਾਤੀ ਨਾਲ ਲਾ ਕੇ ਰੱਖਦੀ ਹੈ। ਸਦਾਚਾਰ, ਵਿਦਿਆ ਤੇ ਵਿਆਹ ਦਾ ਪ੍ਰਬੰਧ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਪਿਤਾ ਮਿਹਨਤ ਕਰਕੇ ਪਰਿਵਾਰ ਦੀ ਪਾਲਣਾ ਕਰਦਾ ਹੈ, ਬੱਚਿਆਂ ਲਈ ਰੁਜ਼ਗਾਰ ਦਾ ਪ੍ਰਬੰਧ ਕਰਨ ਲਈ ਜੀਅ-ਜਾਨ ਨਾਲ ਜੁਟਿਆ ਰਹਿੰਦਾ ਹੈ। ਉਹ ਮਾਇਕ ਲੋੜਾਂ ਦਾ ਪ੍ਰਬੰਧ ਕਰਦਾ ਹੈ। ਕਰਜ਼ੇ ਲੈਂਦਾ ਹੈ। ਮਕਾਨ, ਜ਼ਮੀਨਾਂ, ਦੁਕਾਨਾਂ ਬਣਾਉਂਦਾ ਹੈ ਤਾਂ ਕਿ ਉਸਦੀ ਔਲਾਦ ਸੁਖੀ ਰਹੇ ਅਤੇ ਉਸਦੇ ਬੁਢਾਪੇ ਦਾ ਸਹਾਰਾ ਬਣੇ।

ਮਾਤਾ-ਪਿਤਾ ਆਪਣੇ ਬੱਚਿਆਂ ਦੀ ਜੀਅ-ਤੋੜ ਕੇ ਪਾਲਣਾ ਤੇ ਸੇਵਾ ਕਰਦੇ ਹਨ। ਇਕ ਪਿਤਾ ਛੇ-ਸੱਤ ਜੀਆਂ ਨੂੰ ਇਕੱਲਾ ਕਮਾ ਕੇ ਖਵਾਉਂਦਾ ਹੈ। ਪੋਤਰਿਆਂ ਤੱਕ ਅਸੀਸ ਦਿੰਦਾ ਹੈ ਪਰ ਜਦੋਂ ਬੱਚੇ ਵਿਆਹੇ ਜਾਂਦੇ ਹਨ, ਘਰ ਨੂੰਹਾਂ ਆ ਜਾਂਦੀਆਂ ਹਨ ਅਤੇ ਸਰੀਰ ਬੁੱਢਾ ਹੋ ਜਾਂਦਾ ਹੈ ਤਦ ਪੁੱਤਰ ਮਾਂ-ਬਾਪ ਦੇ ਕੀਤੇ ਉਪਕਾਰਾਂ ਨੂੰ ਭੁਲਾ ਦਿੰਦੇ ਹਨ। ਮਾਤਾ-ਪਿਤਾ ਨੂੰ ਫਾਲਤੂ ਅਤੇ ਵਾਧੂ ਦਾ ਭਾਰ ਸਮਝਿਆ ਜਾਂਦਾ ਹੈ। ਜਿਹੜਾ ਪਿਤਾ 6-7 ਜੀਆਂ ਦਾ ਪਾਲਣ-ਪੋਸ਼ਣ ਕਰਦਾ ਸੀ ਉਹ ਰੋਟੀ ਲਈ ਮੁਹਤਾਜ ਹੋ ਜਾਂਦਾ ਹੈ। ਬੱਚੇ ਗੁਰਦੁਆਰੇ ਜਾ ਕੇ ਲੰਗਰ ਤਿਆਰ ਕਰਦੇ ਹਨ ਪਰ ਘਰ ਬੁੱਢੇ ਮਾਤਾ-ਪਿਤਾ ਭੁੱਖੇ ਰਹਿੰਦੇ ਹਨ। ਆਪਣੀ ਬਣਾਈ ਕੋਠੀ ਵਿਚ ਰਹਿਣਾ ਨਸੀਬ ਨਹੀਂ ਹੁੰਦਾ।

ਅਜੋਕੇ ਸਮੇਂ ਸਥਿਤੀ ਇਤਨੀ ਬਦਤਰ ਹੋ ਚੁੱਕੀ ਹੈ ਕਿ ਮਾਂ-ਬਾਪ ਨੂੰ ਬਿਰਧ ਆਸ਼ਰਮਾਂ ਵਿਚ ਭੇਜ ਦਿੱਤਾ ਜਾਂਦਾ ਹੈ। ਮਾਤਾ-ਪਿਤਾ ਦੇ ਤਜਰਬੇ ਤੋਂ ਲਾਭ ਨਹੀਂ ਉਠਾਇਆ ਜਾਂਦਾ ਸਗੋਂ ਇਹ ਕਿਹਾ ਜਾਂਦਾ ਹੈ ਕਿ ਮੇਰੀ ਆਪਣੀ ਜ਼ਿੰਦਗੀ ਹੈ, ਮੈਂ ਜੋ ਮਰਜ਼ੀ ਕਰਾਂ। ਕਈ ਥਾਂ ਨਸ਼ੇ ਕਰਨ ਵਾਲੇ ਪੁੱਤਰ, ਪਿਤਾ ਨੂੰ ਗਾਲ੍ਹਾਂ ਕੱਢਦੇ ਹਨ ਤੇ ਮਾਰ-ਕੁਟਾਈ ਵੀ ਕਰਦੇ ਹਨ। ਅਖ਼ਬਾਰਾਂ ਵਿਚ ਖ਼ਬਰ ਪੜ੍ਹੀ ਸੀ ਕਿ ਪੁੱਤ ਤੇ ਨੂੰਹ, ਆਪਣੇ ਬਿਰਧ ਮਾਂ ਤੇ ਬਾਪ ਨੂੰ ਹਰਿਦੁਆਰ ਮੇਲੇ ਤੇ ਕੁੰਭ ਨਹਾਉਣ ਦੇ ਬਹਾਨੇ ਲਿਆਏ ਅਤੇ ਉਥੇ ਹੀ ਉਨ੍ਹਾਂ ਨੂੰ ਛੱਡ ਕੇ ਚਲੇ ਗਏ। ਬੱਚਿਆਂ ਤੇ ਕੀਤੇ ਅਨੇਕਾਂ ਉਪਕਾਰਾਂ ਨੂੰ ਵਿਸਾਰ ਦਿੱਤਾ ਜਾਂਦਾ ਹੈ, ਪਰ ਆਗਿਆਕਾਰੀ ਪੁੱਤਰ ਕੋਈ ਵਿਰਲਾ ਹੀ ਹੁੰਦਾ ਹੈ।

ਬੁਢਾਪੇ ਵਿਚ ਮਾਤਾ-ਪਿਤਾ ਦੀ ਦੇਖ-ਭਾਲ ਨਾ ਕਰਨ ਦੇ ਕਾਰਨ ਤਾਂ ਬਹੁਤ ਹੋ ਸਕਦੇ ਹਨ ਅਤੇ ਮਾਤਾ-ਪਿਤਾ ਦਾ ਕਸੂਰ ਵੀ ਹੋ ਸਕਦਾ ਹੈ ਪਰ ਅਸਲ ਕਾਰਨ ਜਾਇਦਾਦ ਜਾਂ ਪੈਸਾ ਹੀ ਹੁੰਦਾ ਹੈ। ਵਿਆਹੇ ਜਾਣ ਤੇ ਬੱਚੇ ਆਪਣੇ ਤੌਰ ਤੇ ਭਰਾਵਾਂ ਤੋਂ ਵੱਖਰੇ ਰਹਿਣ ਲਈ ਮਾਂ-ਬਾਪ ਦੇ ਪੈਸੇ ਤੇ ਜਾਇਦਾਦ ਨੂੰ ਆਪਣੇ ਵੱਲ ਖਿੱਚਦੇ ਹਨ, ਜਿਸ ਕਾਰਨ ਝਗੜਾ ਹੁੰਦਾ ਹੈ।

ਗੁਰਮਤਿ ਦੇ ਧਾਰਨੀ ਘਰਾਂ ਵਿਚ ਇਹ ਵਰਤਾਰਾ ਦੂਰ ਦੀ ਗੱਲ ਹੁੰਦਾ ਹੈ। ਬੱਚੇ ਆਗਿਆਕਾਰੀ ਬਣ ਕੇ ਮਾਤਾ-ਪਿਤਾ ਦੇ ਹੁਕਮ ਤੇ ਸਲਾਹ ਨਾਲ ਕੰਮ ਕਰਦੇ ਹਨ। ਉਹ ਬਜ਼ੁਰਗਾਂ ਨੂੰ ਨਿਮਰ ਸੁਭਾਅ ਅਤੇ ਮਿੱਠੇ ਬੋਲਾਂ ਨਾਲ ਹਮੇਸ਼ਾ ਖੁਸ਼ ਰੱਖਦੇ ਹਨ। ਮਾਤਾ-ਪਿਤਾ ਵਲੋਂ ਕੀਤੇ ਉਪਕਾਰਾਂ ਨੂੰ ਯਾਦ ਰੱਖਦੇ ਹਨ ਅਤੇ ਉਨ੍ਹਾਂ ਦਾ ਬੁਢਾਪੇ ਵਿਚ ਪੂਰਾ ਖ਼ਿਆਲ ਰੱਖਦੇ ਹਨ। ਚੰਗਾ ਖਾਣਾ, ਚੰਗਾ ਬਿਸਤਰਾ, ਚੰਗਾ ਘਰ ਅਤੇ ਚੰਗਾ ਵਾਤਾਵਰਨ ਮੁਹੱਈਆ ਕਰਾਉਂਦੇ ਹਨ।

ਭਾਈ ਕਾਨ੍ਹ ਸਿੰਘ ਜੀ ਨਾਭਾ 'ਗੁਰਮਤਿ ਮਾਰਤੰਡ' ਗ੍ਰੰਥ ਦੇ ਪੰਨਾ 763 ਉੱਤੇ ਬਿਆਨ ਕਰਦੇ ਹਨ : ਸੰਤਾਨ ਦਾ ਧਰਮ ਹੈ ਕਿ ਮਾਤਾ ਪਿਤਾ ਨੂੰ 'ਦੇਵਤਾ ਰੂਪ' ਜਾਣ ਕੇ ਸੇਵਾ ਕਰੇ ਅਤੇ ਆਗਿਆ ਪਾਲਨ ਕਰਕੇ ਆਤਮਾ ਪ੍ਰਸੰਨ ਕਰੇ ਅਰ ਸੁਯੋਗਯਤਾ ਦੁਆਰਾ ਉੱਤਮ ਆਚਾਰ ਦੇ ਪ੍ਰਭਾਵ ਨਾਲ ਕੁਲ-ਭੂਸ਼ਣ ਹੋਵੇ।

ਭਗਤ ਕਬੀਰ ਜੀ ਤਾਂ ਇਥੋਂ ਤੱਕ ਉਪਦੇਸ਼ ਕਰਦੇ ਹਨ ਕਿ ਵਿਦਵਾਨ ਤੇ ਬਿਬੇਕੀ ਸੰਤਾਨ ਤੋਂ ਬਿਨਾਂ ਨਾਲਾਯਕ ਔਲਾਦ ਦਾ ਨਾ ਹੋਣਾ ਅੱਛਾ ਹੈ :

**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥**
**ਬਿਧਵਾ ਕਸ ਨ ਭਈ ਮਹਤਾਰੀ ॥ ੧ ॥**

*(੩੨੮)*

ਗੁਰੂ ਅਰਜਨ ਦੇਵ ਜੀ ਦਾ ਉਪਦੇਸ਼ ਹੈ ਕਿ ਸਪੁੱਤਰ ਉਹ ਹੈ ਜੋ ਕੁਲ ਦੇ ਕਲੰਕ ਨੂੰ ਦੂਰ ਕਰਕੇ ਜੱਸ ਪੈਦਾ ਕਰ ਦੇਵੇ :

**ਅਪਜਸੰ ਮਿਟੰਤ ਸਤ ਪੁਤ੍ਰਹ ॥**

*(੧੩੬੦)*

ਸਾਰੰਗ ਰਾਗ ਵਿਚ ਗੁਰੂ ਰਾਮਦਾਸ ਜੀ ਦੇ ਆਪਣੇ ਪੁੱਤਰ ਪ੍ਰਿਥੀ ਚੰਦ ਪ੍ਰਤਿ ਬਚਨ ਹਨ ਕਿ ਮਾਤਾ ਪਿਤਾ ਦੀ ਬੇਅਦਬੀ ਮਹਾਂ ਪਾਪ ਹੈ, ਉਨ੍ਹਾਂ ਦੀ ਸੇਵਾ ਕਰਨੀ ਤੇ ਆਗਿਆ ਪਾਲਣ ਕਰਨਾ ਪੁੰਨ ਹੈ :

**ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥**
**ਜਿਨ ਕੇ ਜਣੇ ਬਡੀਰੇ ਤੁਮ ਹਉ**
**ਤਿਨ ਸਿਉ ਝਗਰਤ ਪਾਪ ॥**

*(੧੨੦੦)*

ਜੋ ਮਾਂ-ਬਾਪ ਦੀ ਸੇਵਾ ਕਰਕੇ ਉਪਕਾਰਾਂ ਦਾ ਭਾਰ ਸਿਰੋਂ ਲਾਹੇ ਤਾਂ ਮਾਪਿਆਂ ਦੇ ਰਿਣ ਤੋਂ ਛੁਟਕਾਰਾ ਮਿਲਦਾ ਹੈ। ਅਫ਼ਸੋਸ ਹੈ ਉਨ੍ਹਾਂ ਤੇ ਜੋ ਮਾਂ ਬਾਪ ਦੀ ਸੇਵਾ ਨਹੀਂ ਕਰਦੇ ਅਤੇ ਉਨ੍ਹਾਂ ਦੇ ਮਰਨ ਪਿਛੋਂ ਨੱਕ ਰੱਖਣ ਲਈ ਬ੍ਰਾਹਮਣ ਆਦਿਕਾਂ ਰਾਹੀਂ ਤੋਸ਼ਾ ਪਹੁੰਚਾਉਣਾ ਚਾਹੁੰਦੇ ਹਨ।

**ਜੀਵਤ ਪਿਤਰ ਨ ਮਾਨੈ ਕੋਊ ॥**
**ਮੂਏਂ ਸਿਰਾਧ ਕਰਾਹੀ ॥**

*(ਕਬੀਰ ਜੀ, ੩੩੨)*

ਜਿਸ ਮਨੁੱਖ ਵਿਚ ਉਪਕਾਰ ਦੀ ਭਾਵਨਾ ਨਹੀਂ ਉਪਜੀ, ਮਾਤਾ-ਪਿਤਾ ਦਾ ਕੁਦਰਤੀ ਪਿਆਰ ਜਿਸ ਨੂੰ ਖਿੱਚ ਨਹੀਂ ਪਾਉਂਦਾ, ਉਹ ਜੋ ਵੀ ਕਰਮ ਕਰਦਾ ਹੈ ਕੇਵਲ ਵਿਖਾਵੇ ਤੇ ਹਉਮੈ ਦੇ ਬੰਧਨ ਕਾਰਨ ਨਿਸਫਲ ਹੀ ਜਾਂਦੇ ਹਨ। ਇਸ ਬਾਰੇ ਭਾਈ ਗੁਰਦਾਸ ਜੀ ਆਪਣੀ 37ਵੀਂ ਵਾਰ ਦੀ 13ਵੀਂ ਪਉੜੀ ਵਿਚ ਲਿਖਦੇ ਹਨ :

**ਮਾਂ ਪਿਉ ਪਰਹਰਿ, ਸੁਣੈ ਵੇਦੁ,**
**ਭੇਦੁ ਨ ਜਾਣੈ, ਕਥਾ ਕਹਾਣੀ।**
**ਮਾਂ ਪਿਉ ਪਰਹਰਿ, ਕਰੈ ਤਪੁ,**
**ਵਣਖੰਡਿ ਭੁਲਾ ਫਿਰੈ ਬਿਬਾਣੀ।**
**ਮਾਂ ਪਿਉ ਪਰਹਰਿ, ਕਰੈ ਪੂਜ,**
**ਦੇਵੀ ਦੇਵ ਨ ਸੇਵ ਕਮਾਣੀ।**
**ਮਾਂ ਪਿਉ ਪਰਹਰਿ, ਨਾਵਣਾ,**
**ਅਠਸਠਿ ਤੀਰਥ ਘੁੰਮਣ ਵਾਣੀ।**
**ਮਾਂ ਪਿਉ ਪਰਹਰਿ, ਕਰੈ ਦਾਨ,**
**ਬੇਈਮਾਨ ਅਗਿਆਨ ਪਰਾਣੀ।**
**ਮਾਂ ਪਿਉ ਪਰਹਰਿ, ਵਰਤ ਕਰਿ,**
**ਮਰਿ ਮਰਿ ਜੰਮੈ ਭਰਮਿ ਭੁਲਾਣੀ।**
**ਗੁਰੁ ਪਰਮੇਸਰੁ ਸਾਰੁ ਨਾ ਜਾਣੀ। ੧੩।**
*(ਵਾਰ ੩੭)*

ਮਾਪਿਆਂ ਦੀ ਸੇਵਾ ਕਰਨਾ ਪੁੱਤਰ ਦਾ ਫ਼ਰਜ਼ ਬਣਦਾ ਹੈ। ਪਰਿਵਾਰ ਵਿਚ ਹੀ ਜੇ ਦੁੱਖ, ਕਲੇਸ਼, ਝਗੜੇ ਪੈਦਾ ਹੋ ਜਾਣ ਤਾਂ ਸਮਾਜ, ਦੇਸ਼ ਅਤੇ ਕੌਮ ਦੀ ਭਲਾਈ ਬਾਰੇ ਸੋਚਣਾ ਵਿਅਰਥ ਚਲਾ ਜਾਵੇਗਾ। ਦੇਸ਼ ਕੌਮ ਦੇ ਭਲੇ ਲਈ ਪਰਿਵਾਰ ਨੂੰ ਇਕ ਇਕਾਈ ਮੰਨ ਕੇ ਤੰਦਰੁਸਤ ਅਤੇ ਨਰੋਆ ਬਣਾਉਣਾ ਜ਼ਰੂਰੀ ਹੈ। ਪੁੱਤਰਾਂ ਅਤੇ ਨੂੰਹਾਂ ਨੂੰ ਚਾਹੀਦਾ ਹੈ ਕਿ ਉਹ ਬਜ਼ੁਰਗਾਂ ਨੂੰ ਬਣਦਾ ਸਤਿਕਾਰ ਤੇ ਸਹੂਲਤਾਂ ਪ੍ਰਦਾਨ ਕਰਨ।

ਅਜੋਕੇ ਸਮਾਜ ਵਿਚ ਜਿਥੇ ਔਲਾਦ ਵਲੋਂ ਆਮ ਤੌਰ ਤੇ ਮਾਪਿਆਂ ਪ੍ਰਤਿ ਅਣਗਹਿਲੀ ਸਾਹਮਣੇ ਨਜ਼ਰ ਆਉਂਦੀ ਹੈ, ਉਥੇ ਇਹ ਵੀ ਵੇਖਿਆ ਜਾਂਦਾ ਹੈ ਕਿ ਮਾਪੇ ਵੀ ਆਪਣੇ ਫ਼ਰਜ਼ ਪੂਰੀ ਤਰ੍ਹਾਂ ਨਹੀਂ ਨਿਭਾਉਂਦੇ, ਖ਼ਾਸ ਤੌਰ ਤੇ ਬੱਚਿਆਂ ਦੇ ਅੰਦਰ ਧਾਰਮਿਕ ਰੁਚੀ ਜਗਾਉਣ ਅਤੇ ਸਦਾਚਾਰਕ ਗੁਣ ਭਰਨ ਦੇ ਫ਼ਰਜ਼।

ਮਾਤਾ-ਪਿਤਾ ਬੱਚੇ ਦੇ ਜਨਮ ਤੋਂ ਹੀ ਉਸ ਦੇ ਮਨ ਵਿਚ ਸੰਸਾਰਕ ਤੇ ਆਰਥਕ ਪ੍ਰਾਪਤੀਆਂ ਦੀ ਲਾਲਸਾ ਭਰਦੇ ਹਨ। ਬੱਚੇ ਨੂੰ ਬਾਰ-ਬਾਰ ਇਹ ਪ੍ਰੇਰਨਾ ਦਿੱਤੀ ਜਾਂਦੀ ਹੈ ਕਿ ਮਿਹਨਤ ਕਰ, ਪੜ੍ਹਾਈ ਕਰ ਤਾਂ ਕਿ 'ਵੱਡਾ ਸਾਹਿਬ' ਬਣ ਕੇ ਜਾਂ ਵਿਉਪਾਰੀ ਜਾਂ ਸਨਅਤਕਾਰ ਬਣ ਕੇ ਬਹੁਤੇ ਪੈਸੇ ਕਮਾ ਸਕੇਂ; ਅਮੀਰ-ਘਰ ਵਿਚ ਵਿਆਹ ਹੋਵੇ ਅਤੇ ਕੋਠੀਆਂ-ਕਾਰਾਂ ਦਾ ਮਾਲਕ ਬਣ ਕੇ, ਸੁਖ ਦੇ ਸਾਰੇ ਸਾਧਨ ਪ੍ਰਾਪਤ ਕਰ ਸਕੇਂ। ਸਾਡੇ ਅਜੋਕੇ ਨੇਤਾਵਾਂ ਤੇ ਵੱਡੇ ਬੰਦਿਆਂ ਦੇ ਜੀਵਨ ਵੀ ਇਹੀ ਸਿਖਿਆ ਦਿੰਦੇ ਹਨ ਕਿ ਰਿਸ਼ਵਤਖੋਰੀ, ਘਪਲੇਬਾਜ਼ੀ, ਭ੍ਰਿਸ਼ਟਾਚਾਰ ਤੇ ਹੋਰ ਗਲਤ ਢੰਗਾਂ ਨਾਲ ਹੀ ਅਮੀਰ ਬਣਿਆ ਜਾ ਸਕਦਾ ਹੈ ਅਤੇ ਸਮਾਜ ਵਿਚ ਉੱਚਾ ਰੁਤਬਾ (Status) ਹਾਸਲ ਕੀਤਾ ਜਾ ਸਕਦਾ ਹੈ।...ਇਸ ਸਭ ਕਾਸੇ ਦਾ ਅਸਰ ਕਬੂਲ ਕੇ ਨੌਜੁਆਨ ਕੁਰਾਹੇ ਪੈਂਦੇ ਹਨ ਅਤੇ ਧਾਰਮਿਕਤਾ ਤੇ ਨੈਤਿਕਤਾ ਤੋਂ ਦੂਰ ਜਾ ਕੇ ਆਪਣੇ ਧਰਮ, ਸਮਾਜ ਤੇ ਮਾਤਾ-ਪਿਤਾ ਪ੍ਰਤਿ ਬਣਦੇ ਫਰਜ਼ਾਂ ਤੋਂ ਮੂੰਹ ਮੋੜ ਲੈਂਦੇ ਹਨ।

ਇਸ ਲਈ ਸੁਖੀ ਪਰਿਵਾਰਿਕ ਅਤੇ ਸਮਾਜਿਕ ਜੀਵਨ ਲਈ ਬਜ਼ੁਰਗਾਂ ਅਤੇ ਨੌਜੁਆਨਾਂ, ਸਭ ਨੂੰ ਆਪਣੇ ਫਰਜ਼ਾਂ ਪ੍ਰਤਿ ਜਾਗਰੂਕ ਹੋਣ ਦੀ ਲੋੜ ਹੈ।

## ਗੁਰੂ ਗ੍ਰੰਥ ਸਾਹਿਬ ਜੀ ਨੂੰ ਸੱਚੀ ਸ਼ਰਧਾਂਜਲੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਦਿਵਸ ਨੂੰ ਸੱਚੀ ਸ਼ਰਧਾਂਜਲੀ ਇਹ ਹੀ ਹੋਵੇਗੀ ਕਿ—

1. ਅਸੀਂ ਗੁਰੂ-ਸ਼ਬਦ ਦਾ ਵਿਚਾਰ ਕਰੀਏ ਅਤੇ ਗੁਰੂ ਉਪਦੇਸ਼ ਅਨੁਸਾਰ ਆਪਣੀ ਜੀਵਨ-ਜੁਗਤ ਸਵਾਰੀਏ।

2. ਫੋਕਟ ਕਰਮ-ਕਾਂਡਾਂ, ਵਹਿਮਾਂ, ਭਰਮਾਂ, ਪਖੰਡਾਂ, ਫੋਟੋਆਂ, ਮੂਰਤੀਆਂ, ਪੱਥਰਾਂ, ਮੜ੍ਹੀਆਂ, ਮੱਠਾਂ, ਪੀਰਾਂ, ਕਬਰਾਂ, ਦਰੱਖਤਾਂ, ਦੇਵੀ-ਦੇਵਤਿਆਂ ਦੀ ਵਿਅਰਥ ਪੂਜਾ ਤੋਂ ਬਚੀਏ।

3. ਦਿਨਾਂ ਦੇ ਭਰਮ, ਥਿਤਾਂ, ਵਾਰਾਂ, ਮਹੂਰਤਾਂ, ਜੰਤਰਾਂ-ਮੰਤਰਾਂ, ਤੰਤਰਾਂ, ਗ੍ਰਹਿ, ਰਾਸ਼ੀਆਂ, ਸਰਾਧ, ਨਵਰਾਤੇ, ਪਿੱਤਰ, ਖਿਆਹ, ਪਿੰਡ-ਪਤਲ, ਦੀਵਾ-ਬੱਤੀ, ਕਿਰਿਆ-ਕਰਮ, ਹੋਮ ਜੱਗ, ਤਰਪਣ, ਸਿਖਾ, ਸੂਤ, ਇਕਾਦਸ਼ੀ, ਪੂਰਨਮਾਸ਼ੀ, ਸੰਗਰਾਂਦ, ਮੱਸਿਆ, ਸੂਤਕ, ਤਿਲਕ-ਜੰਞੂ, ਟਿੱਕੇ, ਭਈਆ-ਦੂਜ, ਟੂਣੇ, ਤਾਵੀਜ਼, ਧਾਗੇ, ਮੌਲੀਆਂ, ਟੇਵੇ, ਤੁਲਸੀ ਮਾਲਾ, ਕਰਵਾ ਚੌਥ ਵਰਤ, ਆਦਿ ਆਦਿ ਗੁਰਮਤਿ ਵਿਰੋਧੀ ਕਰਮਾਂ ਤੋਂ ਬਚੀਏ।

4. ਜਾਤ-ਪਾਤ, ਗੋਤ, ਛੂਤ-ਛਾਤ, ਊਚ-ਨੀਚ, ਬ੍ਰਾਹਮਣ, ਪੁੱਛਣਾ, ਜੋਤਸ਼, ਜਨਮ-ਪੱਤਰੀਆਂ, ਤੀਰਥ-ਇਸ਼ਨਾਨਾਂ ਆਦਿ ਅੰਧ-ਵਿਸ਼ਵਾਸਾਂ ਤੋਂ ਬਚੀਏ।

5. ਭੂਤਾਂ-ਪ੍ਰੇਤਾਂ ਦੇ ਭਰਮ, ਸੁਖਣਾ, ਚੋਰੀ, ਯਾਰੀ, ਜੂਆ, ਸ਼ਰਾਬ, ਅਫੀਮ, ਪੋਸਤ, ਭੰਗ, ਤੰਮਾਕੂ, ਨੰਗੇਜ, ਫੈਸ਼ਨ, ਗੰਦੇ-ਮੰਦੇ ਆਚਰਨਹੀਣ ਲੱਚਰ-ਗੀਤਾਂ, ਸਭਿਆਹੀਨ-ਨਾਟਕਾਂ ਆਦਿ ਤੋਂ ਬਚੀਏ।

6. ਵੱਖ-ਵੱਖ ਡੇਰਿਆਂ ਤੇ ਗੁਰਮਤਿ ਦੇ ਨਾਮ ਤੇ ਵੱਖ-ਵੱਖ ਮਰਯਾਦਾਵਾਂ ਬਣਾ ਕੇ ਬੈਠੇ ਡੇਰੇਦਾਰਾਂ, ਸਾਧਾਂ ਜੋ ਭੋਲੀ ਭਾਲੀ ਸਿੱਖ ਜਨਤਾ ਨੂੰ ਗੁਰੂ-ਸ਼ਬਦ 'ਤੇ ਅਮਲ ਕਰਨ ਦੀ ਬਜਾਏ, ਗਿਣਤੀਆਂ ਦੇ ਪਾਠ, ਇਕੋ ਥਾਂ ਇਕੱਠੇ 101 ਅਖੰਡ ਪਾਠ, ਇਕ ਚੱਲ ਰਹੇ ਪਾਠ ਨਾਲ ਹੋਰ ਮਨ-ਮਰਜ਼ੀ ਦੇ ਪਾਠਾਂ ਦਾ ਉਚਾਰਨ, ਦੁਨਿਆਵੀ ਨਾਸ਼ਵੰਤ ਚੀਜ਼ਾਂ ਦੀ ਪ੍ਰਾਪਤੀ ਦੇ ਝਾਂਸੇ ਦੇਣ ਵਾਲੇ, ਕੁੰਭ, ਜੋਤ-ਨਲੀਏਰ, ਧੂਪ ਜਾਂ ਦੀਵੇ ਜਗਾ ਕੇ ਆਰਤੀ, ਭੋਗ ਲਗਾਉਣਾ, ਜੋਤਾਂ ਜਗਾਉਣੀਆਂ, ਟੱਲ ਖੜਕਾਉਣੇ ਆਦਿ ਆਦਿ ਕਰਮਾਂ ਦੇ ਅੰਧ-ਵਿਸ਼ਵਾਸਾਂ ਵਿਚ ਪਾਉਣ ਵਾਲੇ ਆਪੇ ਬਣ ਬੈਠੇ ਦਾਤਿਆਂ ਦੇ ਭਰਮ ਜਾਲ ਤੋਂ ਸੁਚੇਤ ਰਹੀਏ।

7. ਕੇਵਲ ਇਕ (ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪ੍ਰਵਾਨਤ) ਸਿੱਖ ਰਹਿਤ ਮਰਯਾਦਾ ਨੂੰ ਹੀ ਅਮਲ ਵਿਚ ਲਿਆਈਏ ਤੇ ਖ਼ਾਲਸੇ ਦਾ ਨਿਆਰਾਪਨ ਕਾਇਮ ਰੱਖੀਏ।

# ਸਿੱਖ ਗੌਰਵ ਅਤੇ ਸਿੱਖਾਂ ਦੇ ਪਾਕਿਸਤਾਨ ਵਿਚ ਰਹਿ ਗਏ ਇਤਿਹਾਸਕ ਗੁਰਧਾਮਾਂ ਪ੍ਰਤੀ ਸਾਡੇ ਫ਼ਰਜ਼

ਗਿਆਨੀ ਗੁਰਵੇਲ ਸਿੰਘ*

ਉੱਨੀ ਸੌ ਸੰਤਾਲੀ ਤੋਂ ਪਹਿਲਾਂ ਦਾ ਪੰਜਾਬ ਜਿਸ ਨੂੰ ਅਸੀਂ ਸਿੱਖ ਹੋਮਲੈਂਡ ਵੀ ਕਹਿ ਸਕਦੇ ਹਾਂ, ਸਮੁੱਚੇ ਭਾਰਤ ਦਾ ਅੰਨ ਦਾਤਾ, ਤਾਣ ਅਤੇ ਮਾਣ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਲੈ ਕੇ ਅੱਜ ਤੱਕ ਹਿੰਦੂ, ਮੁਸਲਮਾਨਾਂ ਤੇ ਸਿੱਖ ਇਹ ਤਿੰਨੇ ਕੌਮਾਂ ਮੁੱਖ ਰੂਪ ਵਿਚ ਇਸ ਦੀਆਂ ਵਾਸੀ ਰਹੀਆਂ ਹਨ। ਉੱਨੀ ਸੌ ਸੰਤਾਲੀ ਦੇ ਦੁਖਾਂਤ ਤੋਂ ਪਹਿਲਾਂ ਪੰਜਾਬ ਇਕ ਖ਼ਾਸੀਅਤ ਰਹੀ ਹੈ ਕਿ ਇਥੋਂ ਦੇ ਵਾਸੀ ਵਿਦੇਸ਼ੀ ਹਮਲਾਵਰਾਂ ਅਤੇ ਸਰਕਾਰੀ ਜਬਰ ਜ਼ੁਲਮ ਦੇ ਵਿਰੁੱਧ ਤਾਂ ਬੜੀ ਬਹਾਦਰੀ ਨਾਲ ਲੜੇ ਹਨ ਤੇ ਅਣਗਿਣਤ ਕੁਰਬਾਨੀਆਂ ਵੀ ਦਿੱਤੀਆਂ ਹਨ ਪਰ ਇਹਨਾਂ ਵਿਚ ਧਰਮਾਂ ਦੇ ਆਧਾਰ ਤੇ ਕਦੇ ਕੋਈ ਖੂਨੀ ਯੁੱਧ ਨਹੀਂ ਹੋਇਆ। ਪੰਜਾਬ ਦੀ ਇਸ ਸਦਭਾਵਨਾ ਭਰੀ ਸ੍ਰੇਸ਼ਟ ਸੋਚ ਦਾ ਸਿਹਰਾ ਸਿੱਖ ਗੁਰੂ ਸਾਹਿਬਾਂ ਦੇ ਸਿਰ ਬੱਝਦਾ ਹੈ ਜਿਸ ਦਾ ਮੁੱਖ ਕਾਰਨ ਗੁਰੂ ਸਾਹਿਬਾਨ ਵਲੋਂ ਬਖ਼ਸ਼ੇ, ਸਾਂਝੀਵਾਲਤਾ, ਮਨੁੱਖੀ ਬਰਾਬਰਤਾ ਤੇ ਸਰਬੱਤ ਦੇ ਭਲੇ ਵਾਲੇ ਸਿਧਾਂਤ ਹਨ। ਇਹਨਾਂ ਖੂਬੀਆਂ ਦੇ ਆਧਾਰ ਤੇ ਹੀ ਪ੍ਰੋ: ਪੂਰਨ ਸਿੰਘ ਜੀ ਨੇ ਕਿਹਾ ਸੀ : ਪੰਜਾਬ ਹਿੰਦੂ ਨਾ ਮੁਸਲਮਾਨ, ਪੰਜਾਬ ਜਿਊਂਦਾ ਗੁਰਾਂ ਦੇ ਨਾਮ 'ਤੇ। ਅੱਜ ਵੀ ਦੋਹਾਂ ਪੰਜਾਬਾਂ ਵਿਚ ਰਹਿਣ ਵਾਲੇ ਹਿੰਦੂ, ਮੁਸਲਮਾਨਾਂ ਤੇ ਸਿੱਖਾਂ ਦੀ ਸਭ ਤੋਂ ਵੱਡੀ ਸਿਫ਼ਤ ਇਹ ਹੈ ਕਿ ਇਹ ਸਭ ਧਾਰਮਿਕ ਵਿਤਕਰਿਆਂ ਤੋਂ ਉੱਪਰ ਉੱਠ ਕੇ ਪੰਜਾਬੀ ਭਰਾਵਾਂ ਦੀ ਤਰ੍ਹਾਂ ਰਹਿੰਦੇ ਹਨ। ਜਿਥੇ ਇਹਨਾਂ ਨੇ ਫਿਰਕਾਪ੍ਰਸਤੀ ਤੋਂ ਉੱਪਰ ਉੱਠ ਕੇ ਆਪਣੇ ਸਭਿਆਚਾਰ ਤੇ ਪੰਜਾਬੀ ਬੋਲੀ ਨੂੰ ਅਪਨਾਈ ਰੱਖਿਆ ਹੈ, ਉਥੇ ਇਹਨਾਂ ਦੀ ਸਿੱਖ ਗੁਰੂ ਸਾਹਿਬਾਨ, ਗੁਰਦੁਆਰਿਆਂ, ਤੇ ਸਿੱਖ ਭਾਈਚਾਰੇ ਪ੍ਰਤੀ ਪਿਆਰ, ਵਿਸ਼ਵਾਸ ਤੇ ਸ਼ਰਧਾ ਅਟੁੱਟ ਬਣੀ ਹੋਈ ਹੈ ਅਤੇ ਇਹ ਕਦੇ ਵੀ ਆਪਸ ਵਿਚ ਮਜ਼ਹਬੀ ਜਨੂੰਨ ਦਾ ਸ਼ਿਕਾਰ ਨਹੀਂ ਹੋਏ। ਉਦਾਹਰਣ ਵਜੋਂ 49 ਨੰਬਰ, ਜੇਲ੍ਹ ਰੋਡ ਲਾਹੌਰ ਵਿਖੇ ਸ੍ਰੀ ਨਜ਼ਮ ਹੁਸੈਨ ਸੱਯਦ ਦਾ ਘਰ ਹੈ ਜਿਨ੍ਹਾਂ ਨੂੰ ਲੋਕ ਸ਼ਾਹ ਜੀ ਵੀ ਕਹਿੰਦੇ ਹਨ ਉਥੇ ਹਰ ਸ਼ੁਕਰਵਾਰ ਨੂੰ ਸੰਗਤ ਜੁੜਦੀ ਹੈ, ਗੁਰਬਾਣੀ ਦਾ ਪਾਠ ਕੀਰਤਨ ਤੇ ਗੁਰਬਾਣੀ ਵਿਚਾਰ ਹੁੰਦੀ ਹੈ, ਉਪਰੰਤ ਸਾਰੀ ਸੰਗਤ ਭੁੰਜੇ ਬੈਠ ਕੇ ਸ਼ਰਧਾ ਤੇ ਪਿਆਰ ਨਾਲ ਗੁਰੂ ਦਾ ਲੰਗਰ ਛਕਦੀ ਹੈ। ਇਹ ਪਿਰਤਾਂ ਪਾਕਿਸਤਾਨੀ ਅਵਾਮ ਦਾ ਨਵਾਂ ਚਿਹਰਾ ਸਿਰਜਦੀਆਂ ਹਨ।

ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਕੇ ਛਕ ਲੈਣਾ ਸਿੱਖੀ ਦੇ ਅਜਿਹੇ ਅਨਮੋਲ ਸਿਧਾਂਤ ਹਨ, ਜਿਹਨਾਂ ਨੇ ਸਮੁੱਚੇ ਸਿੱਖ ਭਾਈਚਾਰੇ ਨੂੰ ਮਿਹਨਤੀ, ਮਾਨਵਤਾਵਾਦੀ, ਹੱਸਮੁੱਖ, ਬਹਾਦਰ, ਵਿਸ਼ਾਲ-ਦਿਲ, ਸਰਬ-ਸਾਂਝੇ ਤੇ ਸੂਝਵਾਨ ਇਨਸਾਨ ਬਣਾ ਦਿੱਤਾ ਹੈ। ਸਿੱਖ ਗੁਰਦੁਆਰੇ ਹਮੇਸ਼ਾ ਫਿਰਕਾਪ੍ਰਸਤੀ ਤੋਂ ਉੱਪਰ ਉੱਠ ਕੇ ਨਿਮਾਣਿਆਂ ਲਈ ਮਾਣ, ਨਿਤਾਣਿਆਂ ਲਈ ਤਾਣ ਅਤੇ ਨਿਆਸਰਿਆਂ ਲਈ ਆਸਰਾ ਬਣੇ ਹਨ। ਦੂਜੇ ਸ਼ਬਦਾਂ ਵਿਚ ਅਸੀਂ ਇਹ ਵੀ ਕਹਿ ਸਕਦੇ ਹਾਂ ਕਿ ਗੁਰਦੁਆਰੇ ਸਰਬੱਤ ਦੇ ਭਲੇ ਅਤੇ ਮਨੁੱਖੀ ਸੇਵਾ ਦੇ ਟ੍ਰੇਨਿੰਗ ਸੈਂਟਰ ਹਨ। ਇਹ ਸਿਖਿਆ ਗੁਰਸਿੱਖਾਂ ਨੂੰ ਸਿਰਫ਼ ਆਪਣੇ ਗੁਰਧਾਮਾਂ ਤੋਂ ਹੀ ਮਿਲਦੀ ਹੈ। ਇਸ ਲਈ ਗੁਰਦੁਆਰੇ ਸਾਨੂੰ ਜਾਨ ਤੋਂ ਵੀ ਵੱਧ ਪਿਆਰੇ ਹਨ। ਅਸੀਂ ਇਹਨਾਂ ਦੀ ਆਨ-ਸ਼ਾਨ ਅਤੇ ਮਾਣ ਮਰਯਾਦਾ ਲਈ ਹਰ ਸਮੇਂ ਹਰ ਕੁਰਬਾਨੀ ਕਰਨ ਲਈ ਤਿਆਰ ਰਹਿੰਦੇ ਹਾਂ।

ਸਿੱਖ ਮਾਨਸਿਕਤਾ ਦੀ ਇਕ ਹੋਰ ਖੂਬੀ ਇਹ ਹੈ ਕਿ ਇਹ ਸਮਾਜ ਵਿਰੋਧੀ ਅਨਸਰਾਂ ਨਾਲ ਚੰਗੀ ਤਰ੍ਹਾਂ ਨਜਿੱਠਣਾ ਜਾਣਦੇ ਹਨ, ਭਾਵੇਂ ਉਹ ਇਹਨਾਂ ਦੇ ਕਿੰਨੇ ਵੀ ਕਰੀਬੀ ਕਿਉਂ ਨਾ ਹੋਣ। ਇਹ ਹਮੇਸ਼ਾ ਆਪਣੇ ਕਰਤੱਵ ਪ੍ਰਤੀ ਜ਼ਿੰਮੇਵਾਰੀ ਨਿਭਾਉਂਦੇ ਹਨ। ਇਸੇ ਕਾਰਨ ਇਨ੍ਹਾਂ ਨੂੰ ਸਤਾਰਵੀਂ ਸਦੀ ਵਿਚ ਭਾਰਤ ਦੇ ਬਹਾਦਰ ਰਖਵਾਲੇ; ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦਿਆਲੂ; ਬਹਾਦਰ; ਜਨਤਾ ਹਿਤੈਸ਼ੀ; ਅਤੇ ਸਫਲ ਸ਼ਾਸਕ; ਅੰਗ੍ਰੇਜ਼ਾਂ ਸਮੇਂ ਵਫ਼ਾਦਾਰ ਸਿਪਾਹੀ; ਆਜ਼ਾਦੀ ਦੇ ਸੰਘਰਸ਼ ਦੌਰਾਨ ਮਹਾਨ ਸੁਤੰਤਰਤਾ ਸੰਗਰਾਮੀਏ; ਭਾਰਤ-ਪਾਕਿ ਦੀ ਵੰਡ ਸਮੇਂ ਚੰਗੇ ਗੁਆਂਢੀ ਤੇ ਹੁਣ ਪੂਰੇ ਭਾਰਤ ਦੇ ਅੰਨ-ਦਾਤਾ ਹੋਣ ਦਾ ਮਾਣ ਪ੍ਰਾਪਤ ਹੈ।

ਉੱਨੀ ਸੌ ਸੰਤਾਲੀ ਦੀ ਭਾਰਤ-ਪਾਕਿ ਵੰਡ ਆਮ ਕਰਕੇ ਪੰਜਾਬੀਆਂ ਤੇ ਖਾਸ ਕਰਕੇ ਸਿੱਖਾਂ ਲਈ ਕਦੇ ਵੀ ਨਾ ਪੂਰਾ ਹੋਣ ਵਾਲਾ ਘਾਟਾ ਹੈ ਜਿਸ ਨੇ ਗੁਰੂਆਂ ਦੀ ਧਰਤੀ, ਪੰਜਾਬ, ਨੂੰ ਸਦਾ ਲਈ ਵੰਡ ਦਿੱਤਾ ਜਿਸ ਦੀ ਪਾਵਨ ਗੋਦ ਵਿਚ, ਬਾਬਾ ਫਰੀਦ, ਬੁੱਲ੍ਹੇ ਸ਼ਾਹ ਤੇ ਵਾਰਸ ਵਰਗੇ ਪਲੇ ਤੇ ਪਰਵਾਨ ਚੜ੍ਹੇ ਹਨ। ਇਸ ਵੰਡ ਨੇ ਸਿੱਖਾਂ ਦਾ ਮੱਕਾ ਕਿਹਾ ਜਾਣ ਵਾਲਾ ਨਨਕਾਣਾ ਸਾਹਿਬ ਸਾਡੇ ਤੋਂ ਸਦਾ ਲਈ ਵਿਛੋੜ ਦਿੱਤਾ ਹੈ। ਸਿੱਖਾਂ ਦਾ ਕਰਬਲਾ ਕਿਹਾ ਜਾਣ ਵਾਲਾ ਉਹ ਲਾਹੌਰ ਜਿਥੇ ਕਦੇ ਸਾਡੇ ਸਤਿਗੁਰੂ ਨੇ ਤੱਤੀ ਤਵੀ ਤੇ ਬੈਠ ਕੇ ਨਵੀਆਂ ਪੈੜਾਂ ਪਾਈਆਂ ਸਨ, ਜਿਹਨਾਂ ਤੇ ਚੱਲ ਕੇ ਸਾਡੇ ਵਡੇਰਿਆਂ ਨੇ ਸਿੱਖੀ ਸਿਦਕ ਦੀ ਖਾਤਿਰ ਬੰਦ-ਬੰਦ ਕਟਵਾ ਕੇ, ਖੋਪਰੀਆਂ ਲੁਹਾ ਕੇ, ਮਾਵਾਂ ਨੇ ਛੋਟੇ ਛੋਟੇ ਬੱਚਿਆਂ ਦੇ ਟੁਕੜੇ ਕਰਵਾ ਕੇ ਗਲਾਂ ਵਿਚ ਹਾਰ ਪਵਾ ਕੇ ਸਾਰੀ ਦੁਨੀਆਂ ਤੋਂ ਨਿਰਾਲਾ ਇਤਿਹਾਸ ਸਿਰਜਿਆ ਸੀ। ਅੱਜ ਉਹ ਸ਼ਹੀਦਗਾਹਾਂ ਖੰਡਰ ਬਣੀਆਂ ਆਪਣੇ ਵਾਰਸਾਂ ਦਾ ਰਾਹ ਵੇਖ ਰਹੀਆਂ ਹਨ। ਅੱਜ ਸਾਡੀਆਂ ਪੀੜ੍ਹੀਆਂ ਉਸ ਦਾਸਤਾਂ ਤੋਂ ਅਣਭਿੱਜ ਹਨ, ਪਰ ਪੁਰਾਣੇ ਬਜ਼ੁਰਗ ਆਪਣੇ ਬਚਪਨ ਦੇ ਦੋਸਤਾਂ ਨੂੰ ਫਿਰ ਦੁਬਾਰਾ ਮਿਲਣਾ ਚਾਹੁੰਦੇ ਹਨ। ਉਹ

*Divinity Teacher*, Guru Nanak Fifth Centenary School, Mussoorie (Utranchal)

ਉਨ੍ਹਾਂ ਗਲੀਆਂ ਕੂਚਿਆਂ ਤੇ ਖੇਤਾਂ ਨੂੰ ਫਿਰ ਦੁਬਾਰਾ ਵੇਖਣਾ ਚਾਹੁੰਦੇ ਹਨ, ਜਿਥੇ ਕਦੇ ਉਹਨਾਂ ਨੇ ਬਚਪਨ ਗੁਜ਼ਾਰਿਆ ਸੀ।

ਪ੍ਰੰਤੂ ਸੌੜੀ ਸੋਚ ਵਾਲੇ ਨੇਤਾਵਾਂ ਨੇ ਦੇਸ਼ ਦੀ ਸੁਰੱਖਿਆ, ਅਖੌਤੀ ਦੇਸ਼ ਭਗਤੀ ਦੀ ਭਾਵਨਾ ਦੇ ਅਜਿਹੇ ਭਰਮ ਜਾਲ ਬੁਣ ਰੱਖੇ ਹਨ ਕਿ ਹਰ ਕੋਈ ਇਹ ਅਵਾਜ਼ ਇਸੇ ਕਰਕੇ ਉਠਾਉਣ ਤੋਂ ਡਰਦਾ ਹੈ ਕਿ ਕਿਤੇ ਮੇਰੇ ਮੱਥੇ ਤੇ ਦੇਸ਼-ਧਰੋਹੀ ਦਾ ਕਲੰਕ ਨਾ ਲਗਾ ਦਿੱਤਾ ਜਾਵੇ। ਫਿਰ ਵੀ ਸਾਡੇ ਦੋਹਾਂ ਦੇਸ਼ਾਂ ਵਿਚਾਲੇ ਦੋਸਤਾਨਾ ਰਿਸ਼ਤਿਆਂ ਦੇ ਚਾਹਵਾਨਾਂ ਦੀ ਗਿਣਤੀ ਭਰਪੂਰ ਰਹੀ ਹੈ। ਅਜਿਹੇ ਲੋਕਾਂ ਦੀ ਦਲੇਰੀ ਨੂੰ ਸਲਾਮ ਕਰਨਾ ਬਣਦਾ ਹੈ।

ਅਰਦਾਸ ਵਿਚ ਤਾਂ ਅਸੀਂ ਉਹਨਾਂ ਗੁਰਦੁਆਰਿਆਂ ਦੇ ਖੁਲ੍ਹੇ ਦਰਸ਼ਨ ਦੀਦਾਰ ਦਾ ਜ਼ਿਕਰ ਕਰਦੇ ਹਾਂ ਪਰ ਉਹਨਾਂ ਗੁਰਧਾਮਾਂ ਦੇ ਖੁਲ੍ਹੇ ਦਰਸ਼ਨ ਦੀਦਾਰਾਂ ਦੀ ਮੰਗ ਸੰਬੰਧੀ ਅਸੀਂ ਕਦੇ ਵੀ ਦੋਹਾਂ ਦੇਸ਼ਾਂ ਦੀਆਂ ਸਰਕਾਰਾਂ ਤੇ ਦਬਾਅ ਨਹੀਂ ਪਾਇਆ। ਭਾਵੇਂ ਸਿੱਖੀ ਸਰੂਪ ਵਾਲੇ ਲੋਕ ਇਸ ਦੇਸ਼ ਦੀ ਸਰਕਾਰ ਵਿਚ ਸਰਬ-ਉੱਚ ਅਹੁਦਿਆਂ ਤੇ ਰਹੇ ਹਨ, ਤੇ ਅੱਜ ਵੀ ਹਨ, ਪਰ ਜਾਪਦਾ ਹੈ ਕਿ ਉਹ ਇਹ ਮੰਗ ਉਠਾਉਣ ਤੋਂ ਇਸੇ ਕਰਕੇ ਸੰਕੋਚ ਕਰ ਰਹੇ ਹਨ ਕਿ ਕਿਤੇ ਉਹਨਾਂ ਨੂੰ ਦੇਸ਼-ਵਿਰੋਧੀ ਜਾਂ ਸੈਕੂਲਰਇਜ਼ਮ ਵਿਰੋਧੀ ਨਾ ਗਰਦਾਨਿਆਂ ਜਾਵੇ। ਹਾਂ, ਇਸ ਪਾਸੇ ਵੱਲ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜ਼ਰੂਰ ਕੁਝ ਸ਼ਲਾਘਾਯੋਗ ਉਪਰਾਲੇ ਕੀਤੇ ਹਨ ਪਰ ਇਸ ਨੂੰ ਅਸੀਂ ਪੰਥਕ ਆਵਾਜ਼ ਬਣਾਉਣ ਵਿਚ ਅਜੇ ਤੱਕ ਅਸਫਲ ਰਹੇ ਹਾਂ। ਆਪਣੇ ਆਪ ਨੂੰ ਸਿੱਖ ਸਮਝਣ ਤੇ ਅਖਵਾਉਣ ਵਾਲਿਆਂ ਨੂੰ ਇਹ ਕਦੇ ਨਹੀਂ ਭੁੱਲਣਾ ਚਾਹੀਦਾ ਕਿ ਸਿੱਖ ਧਰਮ-ਪ੍ਰਸਤ ਪਹਿਲੇ ਹੈ ਅਤੇ ਦੇਸ਼ ਭਗਤ ਉਸ ਤੋਂ ਬਾਅਦ। ਸਾਨੂੰ ਸਾਡੇ ਗੁਰੂ ਸਾਹਿਬਾਂ ਨੇ ਰਾਸ਼ਟਰਾਂ ਤੇ ਧਰਮਾਂ ਦੀਆਂ ਹੱਦ ਬੰਦੀਆਂ ਤੋਂ ਉੱਚੇ ਉਠ ਕੇ ਸਰਬੱਤ ਦੇ ਭਲੇ ਵਾਲੇ ਗੁਰਮਤਿ ਦੇ ਸਿਧਾਂਤਾਂ ਤੇ ਪਹਿਰਾ ਦੇਣ ਦਾ ਪਾਠ ਪੜ੍ਹਾਇਆ ਹੋਇਆ ਹੈ। ਜੇਕਰ ਅਸੀਂ ਆਪਣੀਆਂ ਚੌਧਰਾਂ ਜਾਂ ਲੀਡਰੀਆਂ ਦੇ ਸਵਾਰਥ ਵੱਸ ਪਾਕਿਸਤਾਨ ਵਿਚ ਰਹਿ ਗਏ ਗੁਰਧਾਮਾਂ ਦੇ ਖੁਲ੍ਹੇ ਦਰਸ਼ਨ ਦੀਦਾਰਾਂ ਦੀ ਜਾਇਜ਼ ਮੰਗ ਵਲੋਂ ਮੂੰਹ ਮੋੜਦੇ ਹਾਂ ਤਾਂ ਇਹ ਸਾਡੀ ਗੁਰੂ ਸਾਹਿਬਾਨ ਤੇ ਆਪਣੇ ਗੁਰਧਾਮਾਂ ਪ੍ਰਤੀ ਗਦਾਰੀ ਹੋਵੇਗੀ। ਇਸ ਲਈ ਤਖ਼ਤਾਂ ਦੇ ਜਥੇਦਾਰਾਂ ਤੇ ਹੋਰ ਪੰਥ ਹਿਤੈਸ਼ੀ-ਜਥੇਬੰਦੀਆਂ ਨੂੰ ਇਸ ਪਾਸੇ ਵੱਲ ਯੋਗ ਧਿਆਨ ਦੇਣਾ ਚਾਹੀਦਾ ਹੈ।

---

# ਹੁਣ ਤਾਂ ਅਰਦਾਸ ਹੋ ਗਈ!

ਸ: ਮਨਪ੍ਰੀਤ ਸਿੰਘ, ਮੋਹਾਲੀ

ਘਰ ਦੀ ਘੰਟੀ ਵੱਜਣ ਤੇ ਜਦ ਦਰਵਾਜ਼ਾ ਖੋਲ੍ਹਿਆ ਤਾਂ ਨਿਹੰਗੀ ਬਾਣੇ ਵਿਚ ਦੋ ਵਿਅਕਤੀ ਖੜ੍ਹੇ ਦਿੱਸੇ। ਇਕ ਨੇ ਅਸਮਾਨੀ ਰੰਗ ਦਾ ਅਤੇ ਦੂਜੇ ਨੇ ਕੇਸਰੀ ਰੰਗ ਦਾ ਚੋਲ੍ਹਾ ਪਾਇਆ ਹੋਇਆ ਸੀ ਅਤੇ ਉਹ ਸੋਹਣੇ ਕੱਦ ਦੇ ਤਿਆਰ-ਬਰ-ਤਿਆਰ ਜਾਪਦੇ ਸਨ। ਅਸਮਾਨੀ ਚੋਲੇ ਵਾਲੇ ਬਾਬਾ ਜੀ ਜ਼ੋਰ ਦੀ ਫਤਹਿ ਬੁਲਾ ਕੇ ਬੋਲੇ :

**ਬਾਬਾ ਜੀ** : ਬੇਟਾ ਆਸ਼ਰਮ ਲਈ ਬਿਲਡਿੰਗ-ਫੰਡ ਵਿਚ ਆਪਣਾ ਹਿੱਸਾ ਪਾਓ।

**ਮਨਪ੍ਰੀਤ ਸਿੰਘ** : ਇਹ ਲਓ ਬਾਬਾ ਜੀ ਦਸ ਰੁਪਏ। (ਬਾਬਾ ਜੀ ਪਹਿਲੀ ਵਾਰ ਆਏ ਸਨ ਤੇ ਮੈਂ ਉਹਨਾਂ ਦੇ ਸਰੂਪ ਤੋਂ ਬਹੁਤ ਪ੍ਰਭਾਵਿਤ ਹੋ ਗਿਆ ਸੀ। ਮੈਂ ਆਪਣੀ ਜੇਬ 'ਚੋਂ ਪੈਸੇ ਕੱਢ ਕੇ ਦਿੱਤੇ।)

**ਬਾਬਾ ਜੀ** : ਨਹੀਂ ਬੇਟਾ, ਸਾਨੂੰ ਬਿਲਡਿੰਗ ਉਸਾਰੀ ਲਈ ਪੈਸੇ ਚਾਹੀਦੇ ਹਨ। ਅੱਛਾ ਬੇਟਾ ਤੁਹਾਡਾ ਨਾਉਂ ਕੀ ਹੈ?

**ਮਨਪ੍ਰੀਤ ਸਿੰਘ** : ਜੀ ਮਨਪ੍ਰੀਤ ਸਿੰਘ।

**ਬਾਬਾ ਜੀ** : ਬੇਟਾ ਜੋੜੇ ਲਾਹ ਦਿਓ। (ਨਾਲ ਹੀ ਆਪਣੇ ਜੋੜੇ ਲਾਹ ਦਿੱਤੇ ਅਤੇ ਅਰਦਾਸ ਸ਼ੁਰੂ ਕਰ ਦਿੱਤੀ) ਸ੍ਰੀ ਭਗੌਤੀ ਜੀ ਸਹਾਇ...ਦਰਸ਼ਨ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ। ਹੇ ਅਕਾਲ ਪੁਰਖ, ਕਾਕਾ ਮਨਪ੍ਰੀਤ ਸਿੰਘ ਬਿਲਡਿੰਗ ਫੰਡ ਲਈ 101 ਦਮੜੇ ਦੀ ਅਰਦਾਸ ਕਰਵਾਉਂਦੇ ਹਨ, ਆਪ ਜੀ ਕਾਰੋਬਾਰ ਵਿਚ ਵਾਧੇ ਬਖ਼ਸ਼ਣੇ।...ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।

**ਬਾਬਾ ਜੀ** : ਜਾ ਕਾਕਾ 101 ਰੁਪਏ ਲੈ ਆ, ਵਾਹਿਗੁਰੂ ਤੇਰੇ ਤੇ ਬਹੁਤ ਖੁਸ਼ ਹੈ (ਮੈਨੂੰ ਨਾ ਜਾਂਦਾ ਵੇਖ ਬੋਲਣ ਲੱਗੇ) ਕਾਕਾ ਜਾ ਹੁਣ ਤਾਂ ਅਰਦਾਸ ਹੋ ਗਈ ਹੈ।

**ਮਨਪ੍ਰੀਤ ਸਿੰਘ** : (ਹੱਥ ਜੋੜ ਕੇ) ਬਾਬਾ ਜੀ ਕਿਰਪਾ ਕਰਨੀ ਹਾਲੇ ਜੋੜੇ ਨਾ ਪਾਉਣੇ (ਬਾਬਾ ਜੀ ਅਸਚਰਜਤਾ ਨਾਲ ਦੇਖਣ ਲੱਗੇ।)

**ਮਨਪ੍ਰੀਤ ਸਿੰਘ** : ਸ੍ਰੀ ਭਗੌਤੀ ਜੀ ਸਹਾਇ (ਮੈਂ ਅਰਦਾਸ ਸ਼ੁਰੂ ਕਰ ਲਈ)...ਹੇ ਅਕਾਲ ਪੁਰਖ, ਹੁਣੇ ਬਾਬਾ ਜੀ ਨੇ ਗਲਤੀ ਨਾਲ 101 ਦਮੜੇ ਦੀ ਅਰਦਾਸ ਕਰ ਦਿੱਤੀ। ਆਪ ਜੀ ਉਨ੍ਹਾਂ ਦੀ ਭੁੱਲ ਬਖ਼ਸ਼ ਕੇ ਆਪਣੇ ਦਾਸ ਦੇ 10 (ਰੁਪਏ) ਦਮੜੇ ਹੀ ਪ੍ਰਵਾਨ ਕਰ ਲੈਣਾ ਜੀ ਅਤੇ ਬਾਬਾ ਜੀ ਦੇ ਖਜ਼ਾਨੇ ਭਰਪੂਰ ਰੱਖਣਾ ਜੀ।...ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।

ਬਾਬਾ ਜੀ ਨੇ ਇਹ ਕਦੀ ਨਹੀਂ ਸੀ ਸੋਚਿਆ ਅਤੇ ਉਹ ਸ਼ਰਮਿੰਦਗੀ ਵਿਚ 10 ਰੁਪਏ ਲੈ ਕੇ ਚਲੇ ਗਏ। ○

ਕਹਾਣੀ

# ਮੈਨੂੰ ਮੁਆਫ਼ ਕਰ ਦਿਉ

✍ ਰਾਜਾ ਸਿੰਘ, ਸਕੱਤਰ, ਦੀ ਸਿੱਖ ਹਾਊਸ, ਯੂ. ਐਸ. ਏ.

ਜਿਸ ਦਿਨ ਬੇਸ਼ਰਮੀ ਦੀਆਂ ਸਾਰੀਆਂ ਹੱਦਾਂ ਟੱਪ ਕੇ ਭੱਜੂ ਨਾਈ ਦੇ ਸਾਹਮਣੇ ਜਾ ਬੈਠਾ, ਇਕ ਵੇਰ ਤਾਂ ਨਾਈ ਵੀ ਦਹਿਲ ਗਿਆ ਤੇ ਦੋ ਤਿੰਨ ਵੇਰੀਂ ਉਸਨੇ ਭੱਜੂ ਨੂੰ ਪੁੱਛਿਆ, "ਕਿਉਂ ਬਈ! ਸੱਚਮੁੱਚ ਤੂੰ ਫੈਸਲਾ ਕਰ ਲਿਐ।" ਅੱਗੋਂ ਢੀਠਾਂ ਤਰ੍ਹਾਂ ਭੱਜੂ ਬੋਲਿਆ, "ਮੈਂ ਜੂ ਤੈਨੂੰ ਆਹਨਾ ਪਿਆਂ।" ਫਿਰ ਵੀ ਨਾਈ ਨੇ ਕੰਬਦੇ ਕੰਬਦੇ ਹੱਥਾਂ ਨਾਲ ਕੈਂਚੀ ਚਲਾਈ ਤਾਂ ਉਸ ਨੂੰ ਇੰਝ ਮਹਿਸੂਸ ਹੋਇਆ ਜਿਵੇਂ ਕੈਂਚੀ ਦੀ ਚੀਕ ਨਿਕਲ ਗਈ ਹੋਵੇ। ਚਾਰ ਪੰਜ ਮੁਸ਼ਟੰਡਿਆਂ ਦੇ ਚੁੰਗਲ ਵਿਚ ਭੱਜੂ ਐਸਾ ਫਸਿਆ ਕਿ ਉਸਦਾ ਜੀਵਨ ਹੀ ਉਲਟੀ ਪਲਟੀ ਖਾ ਗਿਆ ਸੀ। ਬਾਰ੍ਹਵੀਂ ਜਮਾਤ ਤੱਕ ਇਕ ਸਾਊ, ਤੇ ਮਿਹਨਤੀ ਭਜਨ ਸਿੰਘ ਜਿਉਂ ਹੀ ਸ਼ਹਿਰ ਕਾਲਜ ਵਿਚ ਦਾਖ਼ਲ ਹੋਇਆ, ਨਵੇਂ ਨਵੇਂ ਮਿੱਤਰਾਂ ਦੀ ਯਾਰੀ ਉਸਨੂੰ ਬੜੀ ਮਿੱਠੀ ਲੱਗੀ। ਭਜਨ ਸਿੰਘ ਇਕ ਚੰਗੇ ਜ਼ਿਮੀਂਦਾਰਾ ਪਰਿਵਾਰ ਵਿਚੋਂ ਸੀ। ਪਿਤਾ ਗੁਰਮੁਖ ਸਿੰਘ ਪਿੰਡ ਦਾ ਨੇਕ ਇਨਸਾਨ ਅਤੇ ਨੇਮੀ ਪ੍ਰੇਮੀ ਸੱਜਣ ਸੀ। ਮਾਤਾ ਸਿਮਰਨ ਕੌਰ ਵੀ ਸੱਚਮੁੱਚ ਸਿਮਰਨ ਦੀ ਮੂਰਤੀ ਸੀ। ਪਰ੍ਹੇ ਵਿਚ ਬੈਠ ਕੇ ਲੋਕਾਂ ਦੇ ਝਗੜੇ ਮਿਟਾਉਣ ਵਾਲੇ ਗੁਰਮੁਖ ਸਿੰਘ ਦੇ ਪਰਿਵਾਰ ਨੂੰ ਮਾਨੋ ਗ੍ਰਹਿਣ ਲੱਗ ਗਿਆ ਹੋਵੇ। ਵਿਚਾਰਾ ਗੁਰਮੁਖ ਸਿੰਘ ਮਨ ਹੀ ਮਨ ਬੜਾ ਪ੍ਰੇਸ਼ਾਨ ਰਹਿਣ ਲੱਗ ਪਿਆ।

ਜਦ ਵੀ ਮੀਆਂ ਬੀਵੀ ਬੈਠਦੇ ਉਹਨਾਂ ਨੂੰ ਪੁਰਾਣੀਆਂ ਯਾਦਾਂ ਆ ਘੇਰਦੀਆਂ ਕਿਸ ਤਰ੍ਹਾਂ ਚਾਵਾਂ ਮਲ੍ਹਾਰਾਂ ਨਾਲ ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੁਖ ਵਾਕ ਸੁਣ ਕੇ ਭੱਭਾ ਅੱਖਰ ਤੋਂ ਮਾਂ ਸਿਮਰਨ ਕੌਰ ਨੇ ਆਖਿਆ "ਭਜਨ ਸਿੰਘ" ਨਾਂ ਦਾ ਜੈਕਾਰਾ ਲਾ ਦਿਉ, ਵਾਹਿਗੁਰੂ ਕਰੇ ਇਹ ਭਜਨ ਬੰਦਗੀ ਵਾਲਾ ਬਣੇ। ਬਾਰ੍ਹਵੀਂ ਕਰਨ ਤੱਕ ਹੋਇਆ ਵੀ ਇੰਝ ਹੀ। ਭਜਨ ਸਿੰਘ ਸੋਹਣੀ ਦਸਤਾਰ ਸਜਾਉਂਦਾ, ਦੋਨੋਂ ਸਮੇਂ ਨਿਤਨੇਮ ਕਰਦਾ ਤੇ ਗੁਰਦੁਆਰੇ ਜਾਂਦਾ। ਪੜ੍ਹਾਈ ਵਿਚ ਵੀ ਹੁਸ਼ਿਆਰ ਸੀ। ਪਿਤਾ ਨੇ ਸ਼ਹਿਰ ਕਾਲਜ ਦਾਖਲ ਕਰਾ ਦਿੱਤਾ ਤੇ ਹੋਸਟਲ ਵਿਚ ਪਾ ਦਿੱਤਾ ਸੀ।

ਗੁਰਮੁਖ ਸਿੰਘ ਨੂੰ ਕੀ ਪਤਾ ਸੀ ਕਿ ਹੋਸਟਲ ਦੇ ਸਾਥੀਆਂ ਦੀ ਕੁਸੰਗਤ ਇਸਨੂੰ ਕਿਧਰ ਧੱਕ ਦੇਵੇਗੀ। ਨਾਲ ਦੇ ਦੋ ਸਾਥੀ ਪਤਿਤ ਸਨ ਤੇ ਦੋ ਹੋਰ ਗੂੜ੍ਹੇ ਮਿੱਤਰ ਬਣ ਗਏ, ਉਹ ਅਨਮਤੀਏ ਸਨ। ਕੋਈ ਗੱਲ ਹੋਣੀ ਉਹਨਾਂ ਠੱਠੇ ਮਖੌਲਾਂ ਤੇ ਚੁਟਕਲਿਆਂ ਵਿਚ ਸਰਦਾਰਾਂ ਤੇ ਤਵਾ ਲਾਉਣਾ। ਉਪਰੋਂ ਹੋਸਟਲ ਵਾਰਡਨ ਵੀ ਨਿੰਮ ਦੀਆਂ ਹਰੀਆਂ ਟਾਹਣੀਆਂ ਨਾਲ ਚੰਬੜਿਆ ਹਰਾ ਸੱਪ ਸੀ। ਜੇ ਜ਼ਰਾ ਕੁ ਵੀ ਭਜਨ ਸਿੰਘ ਨੇ ਕਿਧਰੇ ਲੇਟ ਨਿਕਲਣਾ ਤਾਂ ਉਸਨੇ ਵਿਅੰਗ ਕਸਣੇ—"ਇਕ ਤਾਂ ਤੁਹਾਨੂੰ ਦਾਹੜੀਆਂ ਸੁਆਰਨ ਤੇ ਪੱਗਾਂ ਪੋਚਣ ਨੂੰ ਘੰਟਾ ਚਾਹੀਦੈ। ਤੁਸੀਂ ਖਾਕ ਪੜ੍ਹਨੈਂ।"

ਭਜਨ ਸਿੰਘ ਤੰਗ ਆ ਗਿਆ ਅਜਿਹੀਆਂ ਕਸਕਾਂ ਤੇ ਚੁਟਕਲੇ ਸੁਣ ਸੁਣ ਕੇ। ਕਾਲਜ ਵਿਚ ਵੀ ਕੋਈ ਟਾਵਾਂ ਟਾਵਾਂ ਸਾਬਤ ਸੂਰਤ ਸੀ। ਬਹੁਤਿਆਂ ਨੇ ਘਰੜ ਮੁਨਾਏ ਤੇ ਬਾਂਦਰ ਟੋਪੀਆਂ ਪਾਈ ਜੋਕਰ ਨੁਮਾ ਹੀਰੋ ਸਨ। ਜੋ ਕੁਝ ਅੱਜ ਸਾਡੇ ਟੀ. ਵੀ. ਤੇ ਪੰਜਾਬੀ ਗਾਇਕੀ ਦੇ ਨਾਂ ਤੇ ਲਚਰਪੁਣਾ ਹੁੰਦੈ, ਹੂ-ਬ-ਹੂ ਇਹ ਕਾਲਜੀਏਟ ਛੋਕਰੇ ਨਕਲ ਉਤਾਰਨ ਵਿਚ ਫ਼ਖਰ ਮਹਿਸੂਸ ਕਰਦੇ ਲਗਦੇ ਸਨ। ਭਜਨ ਸਿੰਘ ਵਰਗਿਆਂ ਨੂੰ ਜਦ ਵੀ ਬੁਲਾਣਾ "ਬਾਬਾ ਐਧਰ ਆ! ਬਾਬਾ ਚਲ ਚਲੀਏ...।" ਕੋਈ ਡੂੰਘੀ ਸਾਜ਼ਸ਼ ਕੰਮ ਕਰ ਰਹੀ ਏ ਕਾਲਜਾਂ ਵਿਚ, ਸਿੱਖ ਮਾਰੂ ਨੀਤੀ। ਬੱਸ ਸਾਬਤ ਸੂਰਤ ਨੂੰ ਬਾਬਾ-ਬਾਬਾ ਈ ਆਖਣਗੇ। ਅਖੀਰ ਇਕ ਦਿਨ ਭਾਣਾ ਵਰਤ ਗਿਆ, ਭਜਨ ਸਿੰਘ ਤੇ ਇਕ ਹੋਰ ਸਾਥੀ ਜਾ ਵੜੇ ਨਾਈ ਦੀ ਦੁਕਾਨ ਤੇ...ਬੱਸ...।

ਖਬਰ ਜਦ ਸ: ਗੁਰਮੁਖ ਸਿੰਘ ਨੂੰ ਪਤਾ ਲੱਗੀ ਤਾਂ ਮਾਨੋ ਅਸਮਾਨ ਡਿੱਗ ਪਿਆ ਉਸ ਤੇ...ਅੱਖਾਂ ਟੱਡੀਆਂ ਰਹਿ ਗਈਆਂ ਉਸਦੀਆਂ ਤੇ ਮਾਤਾ ਸਿਮਰਨ ਕੌਰ ਦੇ ਹੰਝੂ ਨਾ ਠੱਲ੍ਹਣ। ਗੁਰਮੁਖ ਸਿੰਘ ਆਖੇ "ਮੇਰੇ ਭਾਣੇ ਮਰ ਗਿਐ। ਜਿਹੜਾ ਗੁਰੂ ਦਾ ਈ ਨਾ ਰਿਹਾ ਕੀ ਲੱਗਦੈ ਸਾਡਾ...।" ਦਿਨ ਲੰਘਦੇ ਗਏ, ਕੁਝ ਸਮਝ ਨਹੀਂ ਸੀ ਆ ਰਿਹਾ ਉਹਨਾਂ ਨੂੰ। ਅਖੀਰ ਗੁਰਮੁਖ ਸਿੰਘ ਨੇ ਸੋਚਿਆ, ਗੁਰੂ ਅੱਗੇ ਅਰਦਾਸ ਕਰੀਏ, ਬਾਬਾ ਟੁੱਟੀ ਗੰਢੇ। ਅਰਦਾਸਾ ਸੋਧਿਆ ਤੇ ਤੁਰ ਪਿਆ ਸ਼ਹਿਰ ਵੱਲ। ਕਾਲਜ ਜਾ ਭੱਜੂ ਨੂੰ ਕਾਲਜੋਂ ਕਢਾ ਲਿਆਇਆ ਤਾਂ ਜੋ ਕੁਸੰਗਤੀਆਂ ਦੇ ਚੁੰਗਲ 'ਚੋਂ ਕੱਢ ਸਕੇ ਆਪਣੇ ਪੁੱਤਰ ਨੂੰ। ਭੱਜੂ ਨੇ ਵੀ ਜਦੋਂ ਆਪਣੇ ਮਾਤਾ ਪਿਤਾ ਦੀ ਹਾਲਤ ਦੇਖੀ ਤਾਂ ਕੁਝ ਦਹਿਲਿਆ। ਪਿਤਾ ਨੇ ਭੱਜੂ ਨੂੰ ਯਾਦ ਕਰਾਇਆ ਕਿ ਜੋ ਕੁਝ ਤੂੰ ਸਿੱਖ ਇਤਿਹਾਸ ਵਿਚ ਸਿੰਘਾਂ ਦੀਆਂ ਕੁਰਬਾਨੀਆਂ ਪੜ੍ਹੀਆਂ ਸਨ, ਉਹ ਮਹਿਜ਼ ਕਹਾਣੀਆਂ ਨਹੀਂ ਬਲਕਿ ਹਕੀਕਤਾਂ ਹਨ। ਭਾਈ ਤਾਰੂ ਸਿੰਘ ਜੀ ਨੇ ਖੋਪਰੀ ਲੁਹਾਈ, ਬਾਬਾ ਮਨੀ ਸਿੰਘ, ਬਾਬਾ ਦੀਪ ਸਿੰਘ ਜੀ, ਕਲਗੀਧਰ ਦੇ ਲਖਤੇ-ਜਿਗਰ ਦੀਆਂ ਕੁਰਬਾਨੀਆਂ, ਭਾਈ ਸ਼ਾਹਬਾਜ਼ ਸਿੰਘ, ਸੁਬੇਗ ਸਿੰਘ ਜੀ ਦਾ ਚਰਖੜੀਆਂ ਤੇ ਚੜ੍ਹ ਫੀਤਾ-ਫੀਤਾ ਹੋਣਾ ਤਾਂ ਮਨਜ਼ੂਰ ਕਰਨਾ ਪਰ ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਣੀ। ਇਹ ਗੱਲਾਂ ਅਸੀਂ ਨਿੱਤ ਅਰਦਾਸ ਵਿਚ ਕਰਦੇ ਹਾਂ ਤਾਂ ਜੋ ਸਿੱਖੀ ਦੇ ਅਮੀਰ ਵਿਰਸੇ ਨਾਲ ਜੁੜੇ ਰਹੀਏ।

ਕੁਝ ਦਿਨ ਅਜਿਹੀਆਂ ਕਥਾ

*(ਬਾਕੀ ਦੇਖੋ ਸਫ਼ਾ 45 'ਤੇ)*

# SRI GURU GOBIND SINGH JI

Sri Guru Gobind Singh Ji was born to Mata Gujri at Patna Sahib on 22 December1666. At the time of his birth; his father was at Dhaka, on a preaching mission. He saw his son on his return to Patna in 1670, when he had grown to be a three and a half year old lad. After a short stay at Patna, Guru Tegh Bahadur went over to Anandpur Sahib.

During his childhood at Patna (Guru) Gobind Rai (Singh) was the accepted leader of his friends. He was very fond of games where he could practice military maneuvers and strategies. Pandit Shiv became a devout follower of the child Guru while the queen of Raja Fateh Chand enjoyed the love and respect of a son through him. He did many other unbelievable acts during his stay at Patna. He had virtually removed the fear of muslims from the minds of his friends and even elders.

Shortly after reaching Anandpur Sahib, Guru Teg Bahadur summoned his family over to Anandpur Sahib. The pangs of separation were unbearable for the people of Patna who had enjoyed the company of brave, fearless, eversmiling and courageous Gobind Rai (Singh) for over five years. On reaching Anandpur Sahib, he was taught Persian, Hindi, Sankrit and Brij Bhasha. He was further trained in the use of weapons and horse riding. He was being groomed by his father to shoulder the future responsibilities of Sikhism in particular and the country in general.

Before setting out for Delhi to meet his martyrdom, Guru Teg Bahadur coronated his son as the tenth master of Sikhs. He immediately took up the task of generating self confidence and valour in the Sikhs with a view to face any challenge of Moghul Raj which had become evident after the martyrdom of Guru Teg Bahadur Ji. Training, in the use of weapons was intensified. Fifty two poets were engaged to write ballads and poetry capable of infusing peope with bravery and valour. In1682, he got a big drum made for him, which was named as 'Ranjit Nagara'. A strike on Ranjit Nagara would often enthuse the Sikhs with bravery and confidence Beside the weaponraining, Sikhs were also trained in classical singing based on Ragas. Guru Ji was very fond of singing devotional compositions and could play Taoos (Peacock shaped string musical instrument). He also commenced tradition of Langar (Free Kitchen) for all.This was a stiff blow to the casteist Brahmins.

From 1684 to1687, he stayed in Nahan state. During this period, he managed to bring about an accord between Raja Medani Prakash of Nahan and Raja Fateh Shah of Srinagar. In 1685, he establised a Gurdwara at Paonta on the bank of River Jamuna. He composed many Banies namely Jaap Sahib, Sawaiyyas and Akal Ustat here. Poetry recitations were regularly held. Pir Sayyed Budhu Shah of Sadaora (a village located 25 miles from Paonta Sahib) became one of his disciples and offered the services of 500 pathans in the army of Guru Ji.

The battle of Bhangani was fought on 15 April 1687. Raja Bhim Chand of Kehloor attacked Guruji with the help of a few other hill chieftains. The town of Bhangani is located seven miles, from the town of Paonta on the confluence of River Jamuna and River Giri. Five sons of his aunt Bibi Veero Ji and his maternal uncle Kirpal Chand took part in the battle. Pir Budhu Shah also joined Guruji along with his four sons, two brothers and 700 disciples. Sikhs displayed acts of great valour. Mahant Kirpal Das Udasi crushed the head of Hayat Khan with a fat staff. The Hill chieftains lost the battle.

Sango Shah and Jeet Mal two sons of Bibi Veero Ji achieved martyrdom and so did two sons and a brother of Pir Budhu Shah. Many other Sikhs died in the battle. Three hill chiefs including Raja Hari Chand were killed. Satguru Ji honoured Pir Budhu Shah with a small dagger, a beautiful robe and a dictate written in his own hand. Pir Buddu Shah requested Guru Ji to allow him to keep the comb that the Guru had just used and which still had a few of his hair stuck in it. The Guru Ji obliged him and also gave one half of his turban to Pir Budhu Shah and the other half to Mahant Kirpal Das.

After the battle of Bhangani, Guruji returned to Anandpur Sahib 1687 and stayed there till December 1704.

In 1688 he fought a battle with Nawab Alf Khan of Jammu at A place called Nadaun. The battle of Hussaini was fought in 1689. The hill chiefs had sought the help of Hussain Khan. Both the battles were won by Guru Ji.

In 1697 Bhai Nand Lal became a devout Sikh of Guru Gobind Singh Ji. In 1699, on the first day of Baisakh (March 31, 1699) Guru Ji selected the Five Beloved Ones at Kesgarh, baptised them by administering Amrit and created the Order of the Khalsa. He had to fight four more battles with the hill chiefs at Anandpur and he emerged victorious in all of them. On a request from the hill chiefs, Aurangzeb sent his Mogul army to arrest Guru Gobind Singh Ji. In May 1704, the last battle of Anandpur commenced. The Subedar of Sirhind, Wazir Khan also joined the Mogul forces. They laid a siege of Anandpur for six long months. The rations & other supplies were all exhausted inside the fort. At last Guru Ji along with the remaining Sikhs left the fort on the night of December 20th, 1704.

Guru's Army had just crossed Kiratpur when the enemy attacked them . The River Sarsa was in spate and a fierce battle was fought there. Mata Gujri Ji and the two youngest sons of Guru Gobind Singh got separated from the main body of the Sikh force. On 22 Decmber 1704; Guru Ji and his party reached Chamkaur Sahib where a pitched battle was fought. Only 40 Sikhs faced and fought 10 lakhs moguls, with untold bravery and valour. The two elder sons Baba Ajit Singh and Baba Jujhar Singh fought bravely and attained martyrdom. On orders of the five beloved one's, Guruji left the fortress of Chamkaur and headed towards Machhiwara. He escaped from there in the guise of Uch Da Pir and reached Hehran. The youngest sons of the Guru were captured and burried alive in a wall at Sirhind on 27 December, 1704.

On reaching village Deena, Guruji wrote a letter to Aurangeb in Persian language. This is known as Zafarnamah (Letter of Victory). Bhai Daya Singh Ji took this letter to Aurangzeb. In May 1705, a fierce battle took place at Mukatsar between Sikhs and Mughal army. Mai Bhago and Bhai Mahan Singh alongwith other Sikhs fought bravely. Bhai Mahan Singh died a martyr's death. The enemy fled after defeat. The place at which the martyred Sikhs were cremated, a Gurdwara by the name of Shahid Ganj in Muktsar now commemorates the event.

From Mukatsar, Guruji reached Sabo Ki Talwandi where he stayed for a year or so. Bhai Dallah was put to test and after baptism became Bhai Dallah Singh. Guru Ji got the holy Guru Granth Sahib, rewritten by Bhai Mani Singh ji. This compilation also had the composition of Guru Teg Bahadur included in it.

In October 1706, he set out to visit the southern states of India. On 3 March, 1707, Aurangzeb breathed his last. Bahadur Shah sought help from Guruji in order to become the king. Guruji sent a body of troops under the command of Bhai Daya Singh and Bhai Dharam Singh. Bahadur Shah won the battle of accession. His

brother Azam was killed. On becoming the king, Bahadur Shah offered expensive gifts to Guru Gobind Singh Ji to show his reverence. Guruji was then located at Agra. From August 1707 to early September 1708, Guru Ji remained with Bahadur Shah. Thereafter he reached Nanded by end of August 1708. He met Lachman Dass Bairagi at Nanded and brought him into Sikh fold, He was named Baba Banda Singh and was sent to Punjab on a specific mission.

Two Pathans deputed by Wazir Khan, the Nawab of Sirhind deceitfully attacked Guru Ji with a dagger when he was resting in his place at Nanded. Guruji killed one of them on the spot with his sword while the other was killed by the Singhs. A Hakim surgeon was summoned who stitched and dressed the wound of Guru ji and administered necessary medication. The wound started healing gradually.

On 6 October 1708, while trying to fix the string on his bow, the stitches of the wound broke open causing profuse bleeding and discomfort. Another attempt to set the wound was made. However, Guru Ji declared that his end was virtually near. He summoned a congregation of his Sikhs and proclaimed end of the long tradition of Living and Personal Guru and declared (Guru) Granth and Panth as the joint form of Guru. He reverentially bowed before Guru Granth Sahib and said that the spirit and soul of the Guru would be in Sri Guru Granth Sahib while the 'Panth' (the whole Sikh Community) would be the body of the Guru. Thus he, forever, passed on the Guruship to Guru Granth Sahib ending personal Gurudoms.

On 07 October, 1708, he breathed his last in the ambrosial hours of the morning and merged with light eternal.

---

*(ਸਫ਼ਾ 42 ਦੀ ਬਾਕੀ)*

ਕਹਾਣੀਆਂ ਵਿਚ ਬੀਤ ਗਏ। ਕਹਿੰਦੇ ਨੇ ਰੱਬ ਦੇ ਘਰ ਦੇਰ ਹੈ ਅੰਧੇਰ ਨਹੀਂ, ਪਰ ਮੈਂ ਇਹ ਵੀ ਨਹੀਂ ਮੰਨਦਾ। ਰੱਬ ਦੇ ਘਰ ਦੇਰ ਹੈ ਨਾ ਅੰਧੇਰ ਹੈ, ਜਦ ਵੀ ਅਸੀਂ ਸੁਰਤੀ ਗੁਰੂ ਚਰਨਾਂ ਵਿਚ ਟਿਕਾਈਏ ਉਸਦੇ ਭੰਡਾਰੇ ਵਿਚ ਬਖ਼ਸ਼ਿਸ਼ਾਂ ਦਾ ਘਾਟਾ ਨਹੀਂ। ਇਕ ਦਿਨ ਅੰਮ੍ਰਿਤ ਵੇਲੇ ਭਜਨ ਸਿੰਘ ਉਠਿਆ, ਮਾਂ ਦੇ ਪੈਰਾਂ ਤੇ ਸਿਰ ਰੱਖ ਕੇ ਗਿੜਗਿੜਾਉਣ ਲੱਗਾ, ਮੈਨੂੰ ਮੁਆਫ਼ ਕਰ ਦਿਉ। ਮੈਂ ਜਿੱਥੇ ਆਪਣਾ ਸਿੱਖੀ ਸਰੂਪ ਗੁਆਇਆ ਹੈ, ਉਥੇ ਤੁਹਾਨੂੰ ਵੀ ਮਾਨਸਿਕ ਪੀੜਾ ਦਿੱਤੀ ਹੈ। ਮੈਂ ਇਸ ਸਭ ਕੁਝ ਲਈ ਸ਼ਰਮਿੰਦਾ ਹਾਂ ਅਤੇ ਆਪਣੀ ਗ਼ਲਤੀ ਨੂੰ ਸੁਧਾਰਨਾ ਚਾਹੁੰਦਾ ਹਾਂ। ਮਾਤਾ ਜੀ ਦੇਗ ਤਿਆਰ ਕਰੋ ਤੇ ਗੁਰਦੁਆਰਾ ਸਾਹਿਬ ਚੱਲੋ, ਮੈਂ ਖੁਦ ਜਾ ਕੇ ਅਰਦਾਸ ਕਰ ਕਲਗੀਧਰ ਪਾਤਸ਼ਾਹ ਜੀ ਤੋਂ ਭੁੱਲ ਬਖ਼ਸ਼ਾਉਣੀ ਚਾਹੁੰਦਾ ਹਾਂ। ਜਿਸ ਦਿਨ ਤੋਂ ਮੈਂ ਕਲਗੀਧਰ ਪਾਤਸ਼ਾਹ ਦੀ ਬਖ਼ਸ਼ਸ਼ ਕੀਤੀ ਹੋਈ ਮੋਹਰ ਰੂਪੀ ਕੇਸ ਕਤਲ ਕਰਵਾਏ ਹਨ ਮੈਨੂੰ ਚੰਗੀ ਤਰ੍ਹਾਂ ਨੀਂਦਰ ਨਹੀਂ ਆਉਂਦੀ ਤੇ ਬਹੁਤ ਭੈੜੇ ਭੈੜੇ ਖ਼ਿਆਲ ਮੈਨੂੰ ਤੰਗ ਕਰਦੇ ਹਨ ਕਿਉਂਕਿ ਮੈਂ ਗੁਰੂ ਦੀ ਅਮਾਨਤ ਵਿਚ ਖਿਆਨਤ ਕੀਤੀ ਹੈ।

ਇੰਝ ਹੀ ਹੋਇਆ। ਸਾਰਾ ਪਰਿਵਾਰ ਗੁਰਦੁਆਰਾ ਸਾਹਿਬ ਗਿਆ। ਭਜਨ ਸਿੰਘ ਨੇ ਖੁਦ ਅਰਦਾਸ ਕੀਤੀ, ਫੁੱਟ ਫੁੱਟ ਕੇ ਰੋਇਆ ਤੇ ਗੁਰੂ ਪਾਸੋਂ ਭੁੱਲ ਬਖ਼ਸ਼ਾਈ।

ਦੋ ਕੁ ਮਹੀਨੇ ਦਾ ਸਮਾਂ ਲੰਘ ਗਿਆ। ਭਜਨ ਸਿੰਘ ਨੇ ਪ੍ਰਾਈਵੇਟ ਵਿਦਿਆਰਥੀ ਦੇ ਤੌਰ 'ਤੇ ਦਾਖ਼ਲਾ ਫੀਸ ਭੇਜ ਦਿੱਤੀ ਤੇ ਪੜ੍ਹਾਈ ਵਿਚ ਮਗਨ ਹੋ ਗਿਆ। ਹੁਣ ਉਸਦੀ ਸੁਰਤ ਫਿਰ ਸਾਬਤ ਹੋ ਗਈ ਸੀ। ਇਕ ਦਿਨ ਸ੍ਰੀ ਅੰਮ੍ਰਿਤਸਰ ਸਾਹਿਬ ਗਿਆ। ਅਕਾਲ ਤਖ਼ਤ ਸਾਹਿਬ ਤੋਂ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਆਇਆ। ਮਾਨੋਂ ਉਸਦੀ ਕਾਇਆ ਕਲਪ ਹੋ ਗਈ। ਭਾਵੇਂ ਭਜਨ ਸਿੰਘ ਬਹੁਤ ਸੁਨੱਖਾ ਜੁਆਨ ਨਿਕਲਿਆ ਪਰ ਜਦ ਵੀ ਗੱਲ ਤੁਰਦੀ ਆਖਦਾ ਗੁਰੂ ਨੇ ਕਿਰਪਾ ਤਾਂ ਕਰ ਦਿੱਤੀ ਏ ਪਰ ਮੈਂ ਸੋਚਦਾਂ ਪਈ ਟੁੱਟੀ ਗੰਢੀ ਵੀ ਜਾਏ ਤਾਂ ਗਾਂਢਾ ਤਾਂ ਰੜਕਦਾ ਈ ਰਹਿਣੈ, ਸਾਰੀ ਉਮਰ।

ਗੁਰਮੁਖ ਸਿੰਘ ਸੋਚਦਾ "ਇਸ ਸਭ ਕੁਝ ਲਈ ਮੈਂ ਵੀ ਤਾਂ ਕਸੂਰਵਾਰ ਹਾਂ, ਜੇ ਭਜਨ ਸਿੰਘ ਨੂੰ ਸਮੇਂ ਸਿਰ ਅੰਮ੍ਰਿਤ ਛਕਾ ਦਿੰਦਾ ਤਾਂ ਜਿਥੇ ਆਪਣਾ ਫਰਜ਼ ਪੂਰਾ ਕੀਤਾ ਹੁੰਦਾ ਉਥੇ ਇਸ ਪੰਜ ਕਕਾਰੀ ਰਹਿਤ ਨੇ ਭਜਨ ਸਿੰਘ ਨੂੰ ਹੋਸਟਲ ਵਿਚ ਰਹਿੰਦਿਆਂ ਡੋਲਣ ਨਹੀਂ ਸੀ ਦੇਣਾ। ਇਹ ਪੰਜ ਕੱਕੇ ਤਾਂ ਸਾਡੀ ਅੰਦਰਲੀ ਸਿੱਖੀ ਦੀ ਵਾੜ ਐ, ਚੌਕੀਦਾਰ ਨੇ। ਸਿੱਖੀ ਇਕ ਅਣਮੁੱਲੀ ਦਾਤ ਐ, ਤੇ ਹਰੇਕ ਕੀਮਤੀ ਚੀਜ਼ ਤੇ ਕਰੜਾ ਪਹਿਰਾ ਜ਼ਰੂਰੀ ਹੁੰਦੈ, ਜੋ ਨਾ ਕਰਨ ਕਰਕੇ ਮੇਰਾ ਸਭ ਕੁਝ ਲੁਟਿਆ ਗਿਆ ਸੀ ਪਰ ਸ਼ੁਕਰ ਹੈ ਵਾਹਿਗੁਰੂ ਜੀ ਦਾ ਕਿ ਉਸਨੇ ਸਾਨੂੰ ਭੁੱਲਿਆਂ ਨੂੰ ਰਸਤੇ ਪਾ ਦਿੱਤਾ।"

**ਭੂਲੇ ਮਾਰਗ ਜਿਨਹਿ ਬਤਾਇਆ**
**ਐਸਾ ਗੁਰੁ ਵਡਭਾਗੀ ਪਾਇਆ ॥ ੧ ॥**

—rajasingh922@khalsa.com